# ਵਰਿਆਮ

ਅਗਸਤ—੧੯੯੯





੨੦ ਤੋਂ ੩੦ ਜੂਨ ਤੱਕ ਸ੍ਰੀ ਭੈਣੀ ਸਾਹਿਬ ਵਿਖੇ ੨੪ਵਾਂ ਵਾਰਸ਼ਕ ਨਾਮਧਾਰੀ ਵਿਦਿਅਕ ਸੰਮੇਲਨ ਹੋਇਆ। ਉਪ੍ਰੋਕਤ ਤਸਵੀਰ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਜੇਤੂ ਜਵਾਨਾਂ ਨੂੰ ਇਨਾਮ ਦੇ ਰਹੇ ਹਨ। ਸੰਮੇਲਨ ਬਾਰੇ ਲੇਖ ਅੰਦਰ ਪੜ੍ਹੋ



## ਸਤਿਗੁਰੂ ਪ੍ਰਤਾਪ ਸਿੰਘ ਜੀ

ਜਿਨ੍ਹਾਂ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ ਦਿਲੀ ਦੇ ਤਾਲਕਟੋਰਾ ਇੰਡੋਰ ਸਟੇਡੀਅਮ ਵਿਚ ਉਤਰ ਭਾਰਤੀ ਮੇਜਰ ਬੈਡਮਿੰਟਨ ਟੂਰਨਾਮੈਂਟ ਨਾਮਧਾਰੀ ਸਪੋਰਟਸ ਕਲੱਬ ਦਿਲੀ ਵਲੋਂ ੨੩ ਤੋਂ ੩੧ ਜੁਲਾਈ ਤਕ ਕਰਾਇਆ ਗਿਆ।

## ਨਾਮਧਾਰੀ ਹਾਕੀ ਟੀਮ ਨੂੰ ਵਧਾਈਆਂ



ਨਾਮਧਾਰੀ ਹਾਕੀ ਟੀਮ ਦੀ ਇਕ ਪੁਰਾਣੀ ਤਸਵੀਰ। ਟੀਮ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਆਪਣੇ ਪੁਰਸਕਾਰਾਂ ਨਾਲ ਹਾਜ਼ਰ ਹੈ। ਇਸ ਟੀਮ ਨੇ ਜਿਥੇ ਦੇਸ਼ ਵਿਚ ਆਪਣੀ ਖੇਡ ਨਾਲ ਲੋਕਾਂ ਨੂੰ ਪ੍ਰਭਾਵਤ ਕੀਤਾ ਹੈ ਉਥੇ ਹੁਣੇ ਹੁਣੇ ਹੀ ਇਸ ਟੀਮ ਨੇ ਯੂ.ਕੇ., ਸਪੇਨ ਆਦਿ ਯੂਰਪੀ ਦੇਸ਼ਾਂ ਦਾ ਦੌਰਾ ਕਰਕੇ ਚੰਗੀ ਖੇਡ ਦਾ ਪ੍ਰਦਰਸ਼ਨ ਕੀਤਾ ਤੇ ਪ੍ਰਸੰਸਾ ਪ੍ਰਾਪਤ ਕੀਤੀ ਹੈ।





ਸੰਤੋਖ ਸਿੰਘ ਜਲੰਧਰ ਜੋ ਨਾਮਧਾਰੀ ਵਿਦਿਅਕ ਸੰਮੇਲਨ ਦੇ ੨੪ਵੇਂ ਵਾਰਸ਼ਕ ਸੰਮੇਲਨ ਸ੍ਰੀ ਭੈਣੀ ਸਾਹਿਬ ਵਿਖੇ ੧੫ ਤੋਂ ੨੨ ਸਾਲ ਦੇ ਯੁਵਕਾਂ ਦੇ ਸ਼ਾਸਤਰੀ ਗਾਇਨ ਮੁਕਾਬਲੇ ਵਿਚ ਪਹਿਲੇ ਨੰਬਰ ਤੇ ਅਤੇ ਸਾਜ਼ (ਦਿਲਰੁਬਾ) ਵਾਦਨ ਵਿਚ ਤੀਸਰੇ ਥਾਂ ਰਿਹਾ ।

## ਵਰਿਆਮ ਦੇ ਨਵੇਂ ਫੋਨ ਨੰਬਰ

ਦਫਤਰ : 5 7 4 5 6 / 5 7 5 4 7 P. P.

ਘਰ : 5 6 2 8 9





# ਵਰਿਆਮ

ਅਗਸਤ—੧੯੮੯ ਜਿਲਦ—੧੪ ਅੰਕ—੧੦


ਤਤਕਰਾ




| ਦਫਤਰ ਦਾ ਪਤਾ : | Office Address |
| --- | --- |
| ਮਾਸਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | (Punjabi) |
| (ਨੇੜੇ ਮਦਨ ਫਲੋਰ ਮਿਲ) | Ladowali Road, |
| ਜਲੰਧਰ(੧੪੪੦੦੧ | (Near Madan Flour Mill |
| | Jalandhar-144001 |

ਵਰਿਆਮ ਦੇ ਦਰ

| | | |
| --- | --- | --- |
| ਇਕ ਪ੍ਰਤੀ | | ੩.੦੦ ਰੁਪਏ |
| ਸਾਲਾਨਾ ਚੰਦਾ | | ੩੦.੦੦ ,, |
| ਤਿੰਨ ਸਾਲ ਵਾਸਤੇ | | ੮੦.੦੦ ,, |
| ਚਾਰ ਸਾਲ ਵਾਸਤੇ | | ੧੦੦.੦੦ ,, |
| ਪੰਜ ਸਾਲ ਵਾਸਤੇ | | ੧੨੫.੦੦ ,, |
| ਉਮਰ ਭਰ ਵਾਸਤੇ | | ੩੦੦.੦੦ ,, |
| ਬਾਈਲੈਂਡ : | ਹਵਾਈ ਡਾਕ | ੨੦੦.੦੦ ,, |
| | ਸਮੁੰਦਰੀ | ੮੦.੦੦ ,, |
| ਅਰਬ ਅਫਰੀਕਾ ਤੇ ਯੂਰਪ | ਹਵਾਈ ਡਾਕ | ੨੧੦.੦੦ ,, |
| | ਸਮੁੰਦਰੀ | ੮੦.੦੦ ,, |
| ਅਮਰੀਕਾ : ਕਨੇਡਾ : | ਹਵਾਈ ਡਾਕ | ੩੦੦.੦੦ ,, |
| | ਸਮੁੰਦਰੀ ਡਾਕ | ੮੦.੦੦ ,, |


# ਆਜ਼ਾਦੀ ਦਾ ਸ਼ਾਨਦਾਰ ਮਹੱਲ

ਬਤਾਲੀ ਸਾਲ ਪਹਿਲਾਂ, ਅੱਧੀ ਰਾਤ ਨੂੰ ਜਦੋਂ ੧੫ ਅਗਸਤ ਦੇ ਪਲਾਂ ਵਿਚ ਸਮੇਂ ਨੇ ਪਰਵੇਸ਼ ਕੀਤਾ ਤਾਂ ਆਜ਼ਾਦ ਭਾਰਤ ਦਾ ਪਹਿਲਾ ਪ੍ਰਧਾਨ ਮੰਤਰੀ ਪੰਡਿਤ ਨਹਿਰੂ ਕੌਮੀ ਅਸੰਬਲੀ ਵਿਚ ਆਜ਼ਾਦੀ ਯੁੱਗ ਦਾ ਪ੍ਰਾਰੰਭ ਕਰਦਾ ਬੋਲ ਰਿਹਾ ਸੀ। "ਜੱਦ ਅੱਧੀ ਰਾਤ ਨੂੰ ਸਾਰਾ ਸੰਸਾਰ ਸੌਂ ਰਿਹਾ ਹੈ, ਭਾਰਤ ਇਕ ਨਵੇਂ ਜੀਵਨ ਤੇ ਸੁਤੰਤਰਤਾ ਲੈ ਕੇ ਜਾਗ ਰਿਹਾ ਹੈ......" ਪੰਡਿਤ ਜੀ ਨੇ ਤਕਰੀਰ ਕਰਦਿਆਂ ਕਿਹਾ, "ਅੱਜ ਬਦਕਿਸਮਤੀ ਦਾ ਦੌਰ ਖਤਮ ਹੋਇਆ ਹੈ ਅਤੇ ਭਾਰਤ ਨੇ ਆਪਣੇ ਆਪ ਨੂੰ ਫਿਰ ਤੋਂ ਖੋਜਿਆ ਹੈ"......

"ਭਾਰਤ ਦੀ ਸੇਵਾ ਦਾ ਅਰਥ ਹੈ ਲਖਾਂ ਕਰੋੜਾਂ ਪੀੜਤ ਲੋਕਾਂ ਦੀ ਸੇਵਾ। ਇਸ ਸੇਵਾ ਦਾ ਅਰਥ ਹੈ ਇਹਨਾਂ ਦੀ ਗਰੀਬੀ, ਅਗਿਆਨਤਾ, ਰੋਗ ਅਤੇ ਅਵਸਰਾਂ ਦੀ ਅਸਮਾਨਤਾ ਨੂੰ ਮਿਟਾਣਾ।"......

"ਅੱਜ ਦੀ ਦੁਨੀਆ ਛੋਟੇ ਛੋਟੇ ਟੁਕੜਿਆਂ ਵਿਚ ਵੰਡੀ ਨਹੀਂ ਰਹਿ ਸਕਦੀ। ਆਜ਼ਾਦੀ, ਤਰੱਕੀ ਅਤੇ ਇਥੋਂ ਤਕ ਕਿ ਵਿਨਾਸ਼ ਵੀ ਅਣਵੰਡੇ ਨਹੀ ਰਹਿ ਸਕਦੇ।"

ਅਤੇ ਇਹ ਭਾਸ਼ਣ ਇਸ ਪ੍ਰਣ ਨਾਲ ਖਤਮ ਹੋਇਆ ਸੀ।

"ਅਸਾਂ ਸੁਤੰਤਰ ਭਾਰਤ ਦਾ ਸ਼ਾਨਦਾਰ ਮਹੱਲ ਬਨਾਉਣਾ ਹੈ, ਜਿਸ ਵਿਚ ਭਾਰਤ ਦੇ ਸਾਰੇ ਵਾਸੀ ਰਹਿ ਸਕਨ"

ਪੰਡਿਤ ਨਹਿਰੂ ਦੇ ਸੁਪਨਿਆਂ ਦਾ ਮਹੱਲ ਹਰ ਭਾਰਤ ਵਾਸੀ ਦਾ ਹੀ ਸੁਪਨਾ ਸੀ। "ਬਿਨਾਂ ਖੜਗ ਬਿਨਾਂ ਢਾਲ" ਪ੍ਰਾਪਤ ਕੀਤੀ ਆਜ਼ਾਦੀ ਦੇ ਅਵਸਰ ਤੇ ਪੰਜਾਬ ਦੇ ਦਰਿਆ ਲਹੂ ਨਾਲ ਭਰ ਕੇ ਵਗੇ ਸਨ। ਇਸ ਦੇ ਖੇਤ ਲਾਸ਼ਾਂ ਨਾਲ ਭਰੇ ਪਏ ਸਨ। ਹਵਾ ਵਿਚ ਜ਼ਹਿਰ ਸ਼ੀ। ਅਗਾਂ ਲੁਟ ਮਾਰਾਂ ਤੇ ਬਲਾਤਕਾਰਾਂ ਵਿਚੋਂ ਲੰਘ ਕੇ ਵੀ ਪੰਜਾਬ ਨੇ ਸਬਰ ਕੀਤਾ ਸੀ ਕਿਉਂਕਿ ਸੁਤੰਤਰ ਭਾਰਤ ਦੇ ਸ਼ਾਨਦਾਰ ਮਹੱਲ ਵਾਸਤੇ ਆਖਰ ਕੁਰਬਾਨੀ ਤਾਂ ਚਾਹੀਦੀ ਹੀ ਸੀ।

ਬਤਾਲੀ ਸਾਲਾ ਇਤਿਹਾਸ ਵਿਚ ਨਿਰਸੰਦੇਹ ਭਾਰਤ ਨੇ ਨਵੀਆਂ ਤੋਂ ਨਵੀਆਂ ਤੇ ਵਡੀਆਂ ਤੇ ਵਡੀਆਂ ਉਲਾਘਾਂ ਪੁਟੀਆਂ ਹਨ। ਭਾਰਤ ਲਗਾਤਾਰ ਸ਼ਾਂਤ ਮਈ ਚੋਣਾਂ ਰਾਹੀਂ ਸਰਕਾਰਾਂ ਬਣਾਉਣ ਵਾਲਾ, ਸਭ ਤੋਂ ਵਡਾ ਲੋਕ ਰਾਜ ਬਣਿਆ। ਭਾਰਤ ਨੇ ਲੜਾਈਆਂ ਵਿਚ ਸ਼ਾਨਦਾਰ ਜਿੱਤਾਂ ਪ੍ਰਾਪਤ ਕੀਤੀਆਂ। ਭਾਰਤ ਗੁਟ ਨਿਰਲੇਪ ਲਹਿਰ ਦਾ ਆਗੂ ਬਣਿਆ। ਭਾਰਤ ਐਟਮੀ ਤਾਕਤ ਬਣਿਆ, ਪੁਲਾੜ ਵਿਗਿਆਨ ਵਿਚ ਸੰਸਾਰ ਬੀਆਂ ਵਡੀਆਂ ਸ਼ਕਤੀਆਂ ਵਿਚ ਪੈਰ ਧਰਿਆ। ਗਿਆਨ, ਵਿਗਿਆਨ, ਧਨ-ਪਦਾਰਥਾਂ, ਕਾਰਾਂ ਮੋਟਰਾਂ, ਰੇਲਾਂ, ਜਹਾਜ਼ਾਂ, ਰੇਡੀਓ, ਟੈਲੀਵੀਜਨਾਂ ਦੇ ਖੇਤਰ ਵਿਚ ਬਹੁਤ

ਪਸਾਰ ਹੋਇਆ । ਭਾਰਤ ਇਕ ਮਜਬੂਤ ਇੰਡਸਟਰੀ ਦੇ ਆਧਾਰ ਵਾਲਾ ਦੇਸ਼ ਬਣਿਆ। ਇਹ ਹੋਰ ਵੀ ਬਹੁਤ ਕੁਝ ਬਣਿਆ ਜੋ ਭਾਰਤੀ ਦੂਰਦਰਸ਼ਨ ਰੋਜ਼ ਦਸਦਾ ਹੈ।

ਇਸ ਦੇ ਨਾਲ ਨਾਲ ਇਹ ਵੀ ਹੋਇਆ ਕਿ ਇਸ ਸਾਰੇ ਕਾਸੇ ਦਾ ਫਲ ਕੁਛ ਲੋਕ ਹੀ ਛੱਕ ਗਏ। ਪੰਡਿਤ ਨਹਿਰੂ ਦੇ ਸੰਕਲਪ ਦੀ ਆਜ਼ਾਦੀ ਤਰੱਕੀ ਅਤੇ ਵਿਨਾਸ਼ ਦੀ ਵੰਡ ਇੰਜ ਹੋਈ ਕਿ ਉਤਲੇ ਲੋਕ ਆਜ਼ਾਦੀ ਅਤੇ ਤਰੱਕੀ ਲੈ ਗਏ ਅਤੇ ਵਿਨਾਸ਼ ਜੰਤਾ ਦੇ ਪਲੇ ਪਾਇਆ। ਉਤਲੇ ਸਮਰਥ ਲੋਕਾਂ ਨੇ ਲੋਕ ਰਾਜ ਦੀ ਕੁਛ ਇਵੇਂ ਮਧਾਣੀ ਭਵਾਈ ਕਿ 'ਮਾਖਣ ਮਾਖਣ ਸੰਤਹੁ ਖਾਇਆ ਛਾਛ ਪੀਏ ਸੰਸਾਰੀ' ਵਾਲੀ ਗਲ ਕਰ ਦਿਤੀ। ਅਵਸਰਾਂ ਦੀ ਸਮਾਨਤਾ ਦਾ ਅਜਿਹਾ ਚਕਰ ਚਲਾਇਆ ਕਿ ਗਿਆਨ ਪੜ੍ਹਾਈ ਦੇ ਵਸੀਲੇ ਸਾਡੇ, ਅਗਿਆਨਤਾ ਤੁਹਾਡੀ। ਵਡੀਆਂ ਅਫਸਰੀਆਂ, ਧੰਦੇ ਅਤੇ ਧੰਦਿਆਂ ਦੀਆਂ ਕਮਿਸ਼ਨਾਂ ਸਾਡੀਆਂ; ਬੇਕਾਰੀ, ਬੇ-ਰੁਜ਼ਗਾਰੀ ਤੁਹਾਡੀ। ਅਸਾਂ ਦੇਸ਼ ਲਈ ਜਿਊਣਾ ਹੈ ਤੁਸੀਂ ਦੇਸ਼ ਲਈ ਮਰਨਾ ਹੈ। ਚਾਹੇ ਸਕੂਲ ਕਾਲਜ ਦਾ ਦਾਖਲਾ ਹੈ ਜਾਂ ਨੌਕਰੀ ਦਾ ਅਵਸਰ ਇਹ ਉਸ ਨੂੰ ਹੀ ਮਿਲੇਗਾ ਜਿਸ ਬਾਰੇ ਉਪਰੋਂ ਸਿਫਾਰਸ਼ ਹੋਵੇਗੀ ਜਾ ਤਗੜਾ ਚੜ੍ਹਾਵਾ ਹੋਵੇਗਾ । ਪੜ੍ਹਾਈ ਦੀਆਂ ਡਿਗਰੀਆਂ ਸਰਕਾਰੀ ਗੈਰ ਸਰਕਾਰੀ ਨੌਕਰੀਆਂ ਅਸੰਬਲੀਆਂ ਤੇ ਪਾਰਲੀਮੈਂਟ ਦੀਆਂ ਸੀਟਾਂ ਸਭ ਦੇ ਰੇਟ ਹਨ ਖੁਲਾ ਬਾਜ਼ਾਰ ਹੈ।

ਦੁਨੀਆ ਦੀ ਸਭ ਤੋਂ ਵੱਡੀ ਜਮਹੂਰੀਅਤ, ਲੋਕ ਰਾਜ ਵਿਚ ਮੁਢਲੀ ਚੀਜ਼ ਰੋਟੀ, ਰੋਜ਼ੀ, ਪੜ੍ਹਾਈ ਅਤੇ ਡਾਕਟਰੀ ਦੀ ਵੀ ਗਰੰਟੀ ਨਹੀਂ।

ਬਤਾਲੀ ਸਾਲ ਦੀ ਖੁਸ਼ਹਾਲੀ ਚੋਂ ਇਕ ਸਬਕ ਨਿਤਰ ਕੇ ਆਇਆ ਹੈ ਕਿ ਖੂਬ ਪੈਸਾ ਕਮਾਓ ਅਤੇ ਓੜਾਓ ਭਾਵੇਂ ਇਸ ਵਾਸਤੇ ਵੱਡੇ ਤੋਂ ਵੱਡਾ ਪਾਪ ਕਰਨਾ ਪਵੇ।

ਇਸ ਪਾਪ ਦੀ ਖੱਟੀ ਚੋਂ ਨਿਕਲਿਆ ਹੈ ਮੁੜ ਲਹੂ ਅਤੇ ਜ਼ਹਿਰ ਦਾ ਵਪਾਰ । ਸਚੇ ਜੀਵਨ ਦਾ ਆਧਾਰ ਖਤਮ ਹੋ ਗਿਆ ਹੈ । ਦੇਸ਼ ਵਿਚੋਂ ਵਖ ਵਾਦ, ਹਿੰਸਾ ਮਾਰ ਧਾੜ ਲੁਟ ਖੋਹ ਖੂਨ ਖਰਾਬਾ ਖਤਮ ਕਰਣ ਵਾਸਤੇ ਸੰਦ ਕਿਹੜੇ ਹਨ ? ਭ੍ਰਸ਼ਟਾਚਾਰ ਝੂਠ ਤੇ ਫਰੇਬ ।

ਅਜੇ ਬਤਾਲੀ ਸਾਲ ਬਾਦ ਵੀ ਭਾਰਤੀ ਕੌਮ ਦੀ ਦੱਬੀ ਹੋਈ ਆਤਮਾ ਨੂੰ ਪ੍ਰਗਟਾ ਨਹੀਂ ਮਿਲਿਆ। ਮੰਥਨ ਹੋ ਰਿਹਾ ਹੈ। ਕੀ ਇਸ ਵਿਚੋਂ ਕੋਈ ਵਿਅਕਤੀ, ਕੋਈ ਸਿਸਟਮ, ਕੋਈ ਤੰਤਰ ਕੋਈ ਦਲ ਨਿੱਤਰ ਕੇ ਉਪਰ ਆਵੇਗਾ ਜੋ ਮੁੜ ਭਾਰਤ ਦੀ ਆਤਮਾ ਨੂੰ ਖੋਜੇਗਾ। ਸੁਤੰਤਰ ਭਾਰਤ ਦਾ ਕੋਈ ਐਸਾ ਸ਼ਾਨਦਾਰ ਮਹੱਲ ਉਸਾਰੇਗਾ ਜਿਸ ਵਿਚ ਭਾਰਤ ਦੇ ਸਾਰੇ ਵਾਸੀ ਰਹਿ ਸਕਣ ?

**—ਜਗਦੀਸ਼ ਸੰਘ**



ਸ੍ਰੀ ਭੈਣੀ ਸਾਹਿਬ ਵਿਚ ਨਾਮਧਾਰੀ ਵਿਦਿਅਕ ਸੰਮੇਲਣ ਸਮੇਂ ਇਸਤ੍ਰੀ ਵਿਭਾਗ ਦੇ ਸੰਗੀਤ ਮੁਕਾਬਲਿਆਂ ਦਾ ਇਕ ਦ੍ਰਿਸ਼

# ਪ੍ਰਤਿਕ੍ਰਿਆ

ਵਰਿਆਮ ਜੂਨ ੧੯੯੯—ਕਪੜਿਆਂ ਦਾ ਕਲਾਕਾਰ ਪੰਨਾ ੧੮। ਜਸਵੰਤ ਸਿੰਘ ਦਾ ਜਨਮ ਸੰਮਤ ੧੯੯੫ ਦਾ ਤੁਸੀਂ ਸਾਲ ੧੯੩੯ ਬਣਾਇਆ ਹੈ ਪਰ ਇਹ ਸਾਲ ੧੯੯੫-੫੭ = ੧੯੩੮ ਈ: ਬਣਦਾ ਹੈ।

ਪੰਨਾ ੧੩ ਤੇ ਗੁਰਬਾਣੀ ਦੇ ਸ਼ਬਦ ਜੋੜ ਅਤੇ...ਲੇਖ ਪੜ੍ਹਿਆ। ਅਰਸ਼ੀ ਹੋਰੀਂ ਸਿਆਣੇ ਵਿਦਵਾਨ ਹਨ। ਚੰਗਾ ਲੇਖ ਹੈ। ਇਕ ਗੱਲ ਇਹ ਹੈ ਕਿ ਬੀੜਾਂ ਦੇ ਰਾਗਾਂ ਦੇ ਲੇਖ ਨਾਲ ਹਰ ਲਿਖਾਰੀ ਨੂੰ ਇਹ ਵੀ ਲਿਖਣਾ ਚਾਹੀਦਾ ਹੈ ਕਿ ਉਸ ਕਿਸ ਬੀੜ ਤੇ ਅਧਾਰਿਤ ਵਿਚਾਰ ਲਿਖੇ ਹਨ। ਜਿਵੇਂ ਪੰਨਾ ੧੪ ਦੇ ਅਖੀਰ ਦਰਜ ਹੈ ਪੁਰਾਤਨ ਬੀੜਾਂ ਅਤੇ ਪ੍ਰਚਲਿਤ ਬੀੜਾਂ ਵਿਚ ਕਾਫੀ ਭੇਦ ਹਨ।

—ਜਸਵਿੰਦਰ ਸਿੰਘ ਦਿੱਲੀ

— —

ਡਾ: ਰਵੀ ਦੇ ਕਤਲ ਨੇ ਸਾਨੂੰ ਸਭ ਨੂੰ ਬੁਰੀ ਤਰ੍ਹਾਂ ਝੰਜੋੜਿਆ ਹੈ, ਤੁਹਾਡੇ ਸੰਪਾਦਕੀ ਨੇ ਮਨ ਦੀ ਗੱਲ ਕਹੀ ਹੈ। ਅਜਿਹੇ ਸਮੇਂ ਅਜਿਹਾ ਸੰਪਾਦਕੀ ਬੇਹੱਦ ਜ਼ਰੂਰੀ ਸੀ। ਪਰੰਤੂ ਤੁਹਾਡੇ ਵਰਗਾ ਸੁਹਿਰਦ ਸੰਪਾਦਕ ਦੋਸਤ ਹੀ ਅਜਿਹੀ ਬੇਬਾਕ ਟਿੱਪਣੀ ਕਰ ਸਕਦਾ ਹੈ। ਆਖਰ ਤਾਂ ਖੁੱਲ ਕੇ ਗੱਲ ਕਰਨ ਦਾ ਹੀਆ ਕਰਨਾ ਹੀ ਪੈਣਾ ਹੈ। ਦੇਵਿੰਦਰ ਸਿੰਘ ਗਿੱਲ ਦਾ ਲੇਖ ਬਹੁਤ ਜਾਣਕਾਰੀ ਭਰਪੂਰ ਹੈ। ਅਜਿਹੇ ਲੇਖ ਛਾਪਣੇ ਚਾਹੀਦੇ ਹਨ। ਲੇਖਕ ਵਧਾਈ ਦਾ ਹੱਕਦਾਰ ਹੈ।

ਸੁਰਿੰਦਰ ਰਾਮਪੁਰੀ
ਰਾਮਪੁਰ ਦੁਰਾਹਾ

——

ਅਪਰੈਲ-ਮਾਰਚ ਅਤੇ ਮਈ ਅੰਕ ਪੁੱਜੇ ਹਨ ਜੋ ਮਿਆਰ ਪਖੋਂ ਸਲਾਹੁਣ ਯੋਗ ਹਨ। 'ਮੀਰੀ ਪੀਰੀ ਦੀ ਪ੍ਰਥਾ' 'ਕੂਕਿਆਂ ਦਾ ਦੀਵਾਨ', ਬਸੰਤ ਦੇ ਮਹਾਰਾਜ ਦੀ ਬਸੰਤ ਰੀਤ' 'ਸਾਰਿਆਂ ਦਾ ਸਾਂਝਾ ਬਾਬਾ ਬਹੁਤ ਵਧੀਆ ਲਗੇ। ਸੋਵੀਅਤ ਯੂਨੀਅਨ ਵਿਚ ੧੪ ਦਿਨ ਬਹੁਤ ਹੀ ਜਾਣਕਾਰੀ ਭਰਪੂਰ ਅਤੇ ਸੁੰਦਰ ਸ਼ੈਲੀ ਵਿਚ ਬਿਆਨ ਹੈ। ਜਿੰਨੀ ਤਾਰੀਫ ਹੋ ਜਾਵੇ ਥੋਹੜੀ ਹੈ।

'ਪੰਜ ਦਿਨ ਪਹਾੜ ਦੇ' ਲੇਖਕ ਬਾਰੇ ਆਪ ਨੇ ਇਹ ਟਿੱਪਣੀ ਦੇ ਕੇ "ਸਤਿਜੁਗ ਦੇ ਪੁਰਾਣੇ ਲੇਖਕ ਤੇ ਸੰਪਾਦਕ ਜੀ ਨੇ ਆਪਣੀ ਸਾਹਿਤਕ ਚੁੱਪ ਨੂੰ ਆਖਰ ਤੋੜਿਆ ਹੈ— ਥੋਹੜੇ ਅੱਖਰਾਂ ਵਿਚ ਬਹੁਤ ਕੁਝ ਕਹਿ ਦਿਤਾ ਹੈ। ਆਪ ਨੇ ਲਿਖਿਆ ਹੈ ਕਿ ਪੇਸ਼ਕਾਰੀ ਵੀ ਸੋਹਣੀ ਖੁਲ੍ਹ ਨਾਲ ਕਰਦੇ ਹਨ, ਦਾ ਸਬੂਤ ਮਈ ਅੰਕ ਵਾਲੇ ਆਪਣੇ ਪਰਚੇ 'ਇਕ ਆਵਾਜ਼ ਤੋਂ ਵੀ ਮਿਲਦਾਂ ਹੈ। ਪਤਾ ਲਗਦਾ ਹੈ ਕਿ ਲੇਖਕ ਸਮੇਂ ਦਾ ਹਾਣੀ ਹੋ ਕੇ ਚਲਦਾ ਹੈ। ਸਮੇਂ ਅਨੁਸਾਰ ਪਰਚਾਰ ਦੇ ਬਦਲਦੇ ਮਾਧਿਅਮਾਂ ਬਾਰੇ ਪੂਰਾ ਸੁਚੇਤ ਹੈ। ਸ: ਰਾਜਿੰਦਰ ਸਿੰਘ ਸੰਗੀਤ, ਸਾਹਿਤ ਦਾ ਵਿਦਵਾਨ ਹੋਣ ਤੋਂ ਇਲਾਵਾ ਖੇਤੀ ਬਾੜੀ ਅਤੇ ਬਾਗਬਾਨੀ ਦਾ ਵੀ ਵਿਸ਼ਾਲ ਗਿਆਨ ਰਖਦਾ ਹੈ।

ਉਸਤਾਦ ਹਰਿਭਜਨ ਸਿੰਘ ਦੇ ਜਵਾਨ ਪੁੱਤਰ ਦਾ ਵਿਛੋੜਾ ਪੜ੍ਹ ਕੇ ਨਿਰਾਸਤਾ ਆ ਗਈ। ਪੁੱਤਰ ਦਾ ਅੰਤ ਤਕ ਚੜ੍ਹਦੀ ਕਲਾ ਵਿਚ ਰਹਿਣਾ, ਪਿਓ ਦਾਦੇ ਦਾ ਭਾਣਾ ਮੰਨਣ ਦਾ ਬਲ, ਸੱਚੇ ਪਾਤਸ਼ਾਹ ਅਤੇ ਸਾਧ ਸੰਗਤ ਦਾ ਔਖੇ ਸਮੇਂ ਸਹਿਯੋਗੀ ਹੌਸਲਾ ਦਿੰਦਾ ਹੈ।

ਤੁਸੀਂ ਵਰਿਆਮ ਨੂੰ ਸੋਕੜਾ ਰੋਗ ਲਗਣ ਤੇ ਵੀ ਜਿਹੜਾ ਦਿਲ ਨਹੀਂ ਛੱਡਿਆ ਇਹ ਇਸ ਨੂੰ ਲੰਮੀ ਉਮਰ ਹੰਢਾਉਣ ਜੋਗਾ ਕਰ ਦੇਵੇਗਾ। ਆਸ ਬੱਝਦੀ ਹੈ ਕਿ ਹੁਣ ਹਾਲਾਤ ਕਰਵਟ ਲੈਣਗੇ ਜਿਸ ਨਾਲ ਵਰਿਆਮ ਦੇ ਅੱਛੇ ਮਿਆਰ ਨਾਲ ਆਕਾਰ ਅਤੇ ਦਿੱਖ ਵਲੋਂ ਵੀ ਪ੍ਰਗਤੀ ਹੋਵੇਗੀ।

ਭਗਤ ਸਿੰਘ
ਚੰਡੀਗੜ੍ਹ

---

## ਡਾ: ਤਰਸੇਮ ਗੁਜਰਾਲ ਨੂੰ ਪੁਰਸਕਾਰ

ਡਾ: ਤਰਸੇਮ ਗੁਜਰਾਲ ਦੇ ਅਣਛਪੇ ਨਾਵਲ 'ਜਲਤਾ ਹੂਆ ਗੁਲਾਬ' ਨੂੰ ਪਾਂਡੂ ਲਿਪੀਆਂ ਦੇ ਮੁਕਾਬਲੇ ਵਿਚ ਪ੍ਰਥਮ ਕਰਾਰ ਦਿਤਾ ਗਿਆ ਹੈ। ਵਾਣੀ ਪ੍ਰਕਾਸ਼ਨ ਦਿਲੀ ਵਲੋਂ ਕਰਵਾਏ ਇਸ ਕੁਲ ਹਿੰਦ ਮੁਕਾਬਲੇ ਵਿਚੋਂ ਪ੍ਰਥਮ ਆਉਣ ਤੇ ਡਾ: ਗੁਜਰਾਲ ਨੂੰ ਪ੍ਰੇਮ ਚੰਦ ਮਹੇਸ਼ ਸਨਮਾਨ ਅਤੇ ੧੧੦੦੦ ਰੁਪੈ ਦੇ ਨਕਦ ਪੁਰਸਕਾਰ ਨਾਲ ਨਿਵਾਜਿਆ ਜਾਵੇਗਾ। ਦਿਲੀ ਵਿਚ ਇਹ ਸਮਾਗਮ ਜੁਲਾਈ ਵਿਚ ਹੋਣਾ ਨਿਸ਼ਚਿਤ ਹੈ ਜਿਸ ਵਿਚ ਨਕਦ ਇਨਾਮ, ਸਨਮਾਨ ਅਤੇ ਉਪਨਿਆਸ ਦੀ ਛਪੀ ਹੋਈ ਕਾਪੀ ਲੇਖਕ ਨੂੰ ਭੇਟ ਕੀਤੀ ਜਾਵੇਗੀ। ਇਸ ਉਪਨਿਆਸ ਉਤੇ ਆਧਾਰਿਤ ਫਿਲਮ ਬਨਾਉਣ ਦੀ ਪੇਸ਼ਕਸ਼ ਵੀ ਲੇਖਕ ਨੂੰ ਹੋਈ ਹੈ।—ਵਧਾਈਆਂ

---

## ਗੁਰਭਜਨ ਗਿੱਲ

• ਪਰਸਿਧ ਪੰਜਾਬੀ ਲੇਖਕ ਗੁਰਭਜਨ ਗਿਲ ਨੇ ਆਪਣਾ ਘਰ ਉਸਾਰ ਕੇ ਉਸ ਵਿਚ ਰਹਿਣਾ ਸ਼ੁਰੂ ਕਰ ਦਿਤਾ ਹੈ। ਨਵਾਂ ਪਤਾ ਇਹ ਹੈ:

ਗੁਰਭਜਨ ਗਿੱਲ,
੧੧੩ ਐਫ, ਸ਼ਹੀਦ ਭਗਤ ਸਿੰਘ ਨਗਰ,
ਪੱਖੋਵਾਲ ਰੋਡ, ਲੁਧਿਆਣਾ।

—ਵਧਾਈਆਂ

# ਵਰਿਆਮ ਨੂੰ ਸਹਿਯੋਗ

**ਸੇਠ ਭਜਨੀਕ ਸਿੰਘ ਜੀ ਮੰਡੀ ਹਿਮਾਚਲ** ਨੇ ਇਕ ਅਖੰਡ ਪਾਠ ਆਪਣੇ ਪੋਤਰੇ ਦੇ ਜਨਮ ਦੀ ਖੁਸ਼ੀ ਵਿਚ ਅਤੇ ਪੰਜ ਅਖੰਡ ਪਾਠ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਸੂਬਾ ਮੇਲਾ ਸਿੰਘ ਜੀ ਦੇ ਜੱਥੇ ਰਾਹੀਂ ਕਰਵਾਏ। ਪਾਠਾਂ ਦੀ ਸੰਪੂਰਨਤਾ ਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦਿਤੇ। ਇਸ ਖੁਸ਼ੀ ਵਿਚ ੫੧/- ਰੁਪੈ ਵਰਿਆਮ ਨੂੰ ਸੰਤ ਅਜੀਤ ਸਿੰਘ ਛਾਪਾ (ਸੰਗਰੂਰ) ਰਾਹੀ ਪੁੱਜੇ ਹਨ।

**ਸ: ਦੀਵਾਨ ਸਿੰਘ ਜੀ ਦਾ ਵਰੀਨਾ :** ਸ: ਦੀਵਾਨ ਸਿੰਘ ਡਸਕੇ ਵਾਲਿਆਂ ਦੇ ਵਰ੍ਹੀਣੇ ਦੇ ਸਬੰਧ ਵਿਚ ਪਾਠ ਦਾ ਭੋਗ ੨ ਜੁਲਾਈ ੧੯੯੯ ਨੂੰ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਚ ਪਾਇਆ ਗਿਆ। ਜਥੇਦਾਰ ਸੇਵਾ ਸਿੰਘ ਜੀ ਨੇ ਸਮੇਂ ਦੇ ਅਨਕੂਲ ਕੀਰਤਨ ਕੀਤਾ। ਵਰਿਆਮ ਨੂੰ ੨੫/- ਰੁਪੈ ਸਹਾਇਤਾ ਸੰਤ ਜੀ ਦੇ ਸਪੁਤਰਾਂ ਸ. ਸੰਵਰਨਜੀਤ ਸਿੰਘ, ਚਰਨਜੀਤ ਸਿੰਘ ਰਾਹੀਂ ਦਿਤੀ ਗਈ।

**ਸ: ਸਾਧਾ ਸਿੰਘ ਜੀ, ਨਾਮਧਾਰੀ ਕਲੋਨੀ ਦਿਲੀ** ਵਾਲੇ ਵਰਿਆਮ ਨੂੰ ੨੫੦/- ਦਾ ਸਹਿਯੋਗ ਭੇਜਦੇ ਹਨ।

**ਸ: ਬਖਸ਼ੀਸ਼ ਸਿੰਘ ਜੰਮੂ ਨੂੰ ਖੁਸ਼ੀਆਂ :** ਵਰਿਆਮ ਦੇ ਜੀਵਨ ਮੈਂਬਰ ਤੇ ਸਹਿਯੋਗੀ ਸ: ਬਖਸ਼ੀਸ਼ ਸਿੰਘ ਜੀ ਐਸ.ਡੀ.ਓ. ਨੇ ਆਪਣੇ ਦੂਸਰੇ ਪੋਤਰੇ (ਸਪੁਤਰ ਸ: ਅਵਤਾਰ ਸਿੰਘ) ਦੇ ਜਨਮ (ਮਿਤੀ ੧੦-੭-੯੯) ਦੀ ਖੁਸ਼ੀ ਵਿਚ ੫੧/- ਰੁ ਵਰਿਆਮ ਵਾਸਤੇ ਭੇਜੇ ਹਨ।

**ਬੀਬੀ ਜਸਪਾਲ ਕੌਰ ਬੰਬਈ ਦਾ ਚਲਾਣਾ :** ਸ: ਅਵਤਾਰ ਸਿੰਘ ਜੀ ਖੁਰਾਣਾ ਪ੍ਰੇਮ ਨਗਰ, ਕਾਰਪੋ ਕਲੋਨੀ ਥਾਨਾ (ਬੰਬਈ) ਦੇ ਘਰੋਂ ਬੀਬੀ ਜਸਪਾਲ ਕੌਰ ਪਿਛਲੇ ਦਿਨੀਂ ਸਦੀਵੀ ਵਿਛੋੜਾ ਦੇ ਗਏ। ਪਹਿਲਾਂ ਬੀਬੀ ਜੀ ਸਤਿਗੁਰੂ ਜੀ ਦੀ ਕਿਰਪਾ ਨਾਲ ਇਕ ਖਤਰਨਾਕ ਬੀਮਾਰੀ ਤੋਂ ਮੁਕਤ ਹੋ ਗਏ। ਅੱਠ ਸਾਲ ਬਾਅਦ ਦਿਲ ਦੀ ਧੜਕਣ ਬੰਦ ਹੋਣ ਨਾਲ ਸਵਾਸ ਪੂਰੇ ਹੋ ਗਏ। ਬੀਬੀ ਜੀ ਸਾਧ ਸੰਗਤ ਅਤੇ ਆਏ ਸਿਖ ਸਾਧ ਦੀ ਬਹੁਤ ਰੀਝ ਨਾਲ ਸੇਵਾ ਕਰਦੇ ਸਨ। ਉਹਨਾਂ ਦੀ ਜੀਵ ਆਤਮਾ ਨਮਿਤ ਘਰ ਵਿਚ ਪਾਠ ਕੀਤਾ ਗਿਆ ਅਤੇ ਬਰਾਦਰੀ ਦਾ ਇਕੱਠ ਨਾਮਧਾਰੀ ਧਰਮਸਾਲਾ ਵਿਚ ਹੋਇਆ। ਨਾਮਧਾਰੀ ਧਰਮਸਾਲਾ ਬੰਬਈ ਨੂੰ ੧੦੦੦/- ਰੁਪਏ ਅਰਪਿਤ ਕੀਤੇ ਗਏ। ਲੰਗਰ ਸ੍ਰੀ ਜੀਵਨ ਨਗਰ ਅਤੇ ਸਤਿਜੁਗ ਅਖਬਾਰ ਨੂੰ ਭੇਜੀ ਮਾਇਆ ਤੋਂ ਇਲਾਵਾ ਵਰਿਆਮ ਨੂੰ ੧੦੧/- ਰੁਪਏ ਭੇਜੇ ਗਏ ਹਨ ਰਾਹੀਂ ਸੰਤ ਹਜੂਰ ਸਿੰਘ ਜੀ ਗੁਲਾਟੀ।

**ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ** ਨੇ ੨੪ਵੇਂ ਵਾਰਸ਼ਕ ਸੰਮੇਲਨ ਦੀ ਭਰਪੂਰ ਸਫਲਤਾ ਤੇ ਵਰਿਆਮ ਨੂੰ ੧੫੦/- ਰੁ: ਦਾ ਸਹਿਯੋਗ ਜੱਥੇ ਦੇ ਪ੍ਰਧਾਨ ਸ: ਦਲੀਪ ਸਿੰਘ ਜੀ ਰਾਹੀਂ ਪੁੱਜਾ ਹੈ।

**ਸੂਬਾ ਗੰਡਾ ਸਿੰਘ ਜੀ ਨਮਿਤ ਮੇਲਾ :** ਨਾਮਧਾਰੀ ਜਗਤ ਦੀ ਪ੍ਰਸਿਧ ਹਸਤੀ ਪੰਥ ਰਤਨ ਸੂਬਾ ਗੰਡਾ ਸਿੰਘ ਜੀ ਮਿਤੀ ੨੦-੬-੯੯ ਨੂੰ ਦਿਲੀ ਵਿਖੇ ਸਦੀਵੀ ਵਿਛੋੜਾ ਦੇ ਗਏ ਹਨ। ਉਹਨਾਂ ਦੀ ਯਾਦ ਵਿਚ ਮਿਤੀ ੪ ਜੁਲਾਈ ਨੂੰ ਨਾਮਧਾਰੀ ਧਰਮਸਾਲਾ ਰਮੇਸ਼ ਨਗਰ, ਦਿਲੀ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਮੇਲਾ ਕੀਤਾ ਗਿਆ। ਇਸ ਸਮੇਂ ਦੂਰ ਨੇੜਿਓਂ ਹੁਮ ਹੁਮਾ ਕੇ ਸੰਗਤਾਂ ਪੁਜੀਆਂ ਹੋਈਆਂ ਸਨ। ਜਥੇਦਾਰ ਸੇਵਾ ਸਿੰਘ ਜੀ ਅਤੇ ਸੰਤ ਹਰਿਭਜਨ ਸਿੰਘ ਜੀ ਰਾਗੀ ਦੇ ਜਥਿਆਂ ਨੇ ਸਮੇਂ ਅਨਕੂਲ ਕੀਰਤਨ ਕੀਤਾ। ਪਾਠਾਂ ਦੇ ਭੋਗਾਂ ਉਪਰੰਤ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਰਵਚਣਾਂ ਦੁਆਰਾ ਸੂਬਾ ਜੀ ਦੀ ਉੱਚੀ ਸੁੱਚੀ ਆਦਰਸ਼ ਸ਼ਖਸੀਅਤ ਤੇ ਚਾਨਣਾ ਪਾਇਆ। ਇਸ ਅਵਸਰ ਤੇ ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਜੀ ਨੇ ਵੀ ਸ਼ਰਧਾਂਜਲੀ ਭੇਟ ਕੀਤੀ। ਉਹਨਾਂ ਦੁਆਰਾ ਇਹ ਐਲਾਨ ਵੀ ਕੀਤਾ ਗਿਆ ਕਿ ਸੂਬਾ ਜੀ ਦੇ ਪਰਿਵਾਰ ਵਲੋਂ ਬਹੁਤ ਸਾਰੀ ਮਾਇਆ ਗੁਰੂ ਕੇ ਲੰਗਰ, ਸ: ਬਿਸ਼ਨ ਸਿੰਘ ਮੈਮੋਰੀਅਲ ਸਕੂਲ, ਨਾਮਧਾਰੀ ਧਰਮਸਾਲਾ ਦਿਲੀ, ਸਤਿਜੁਗ, ਯੁਗ ਮਰਿਆਦਾ ਨਿਰੀਖਿਅਕ ਪਤਰਾ ਨੂੰ ਭੇਟਾ ਕਰਦਿਆਂ ਵਰਿਆਮ ਨੂੰ ਵੀ ੧੦੦੦/- ਰੁਪਏ ਭੇਟਾ ਕੀਤੇ ਜਾ ਰਹੇ ਹਨ।

### ਵਰਿਆਨ ਦੇ ਨਵੇਂ ਜੀਵਨ ਮੈਂਬਰ

**ਸ. ਸੂਰਤ ਸਿੰਘ**

ਆਰਮਜ਼ ਡੀਲਰਜ਼

ਦੁਕਾਨ ਨੰਬਰ ੩੩, ਬੀਲੋਅ ਗੁਮਟ

ਜੰਮੂ ਤਵੀ।

### ਸੰਤ ਜੋਧ ਸਿੰਘ ਰਾਣੀਆਂ

ਸੰਤ ਜੋਧ ਸਿੰਘ ਸਪੁਤਰ ਸੰਤ ਬਹਾਦਰ ਸਿੰਘ ਮਹੱਲਾ ਮਸੀਤਾਂ ਵਾਲਾ ਰਾਣੀਆਂ ਜ਼ਿਲਾ ਸਰਸਾ ਵਰਿਆਮ ਦੇ ਨਵੇਂ ਜੀਵਨ ਮੈਂਬਰ ਬਣੇ ਹਨ। ਇਸ ਦੇ ਨਾਲ ਹੀ ਵਰਿਆਮ ਨੂੰ ਸਹਿਯੋਗ ਵਜੋਂ ੨੦੦/- ਰੁ: ਰਾਹੀਂ ਸ. ਮਨੋਹਰ ਸਿੰਘ ਨਾਮਧਾਰੀ ਕਾਟਨ ਐਂਡ ਜਨਰਲ ਮਿਲਜ਼, ਸ੍ਰੀ ਜੀਵਨ ਨਗਰ ਭੇਜਦੇ ਹਨ।

—ਧਨਵਾਦ

# ਜੀਵਨ ਵਿਚ ਸੰਜਮ ਦੀ ਮਹੱਤਤਾ

—ਜਗਦੀਸ਼ ਸਿੰਘ

ਮਨੁੱਖ ਦੇ ਜੀਵਨ ਵਿਚ ਸੰਜਮ ਬਹੁਤ ਅਹਿਮ ਭੂਮਕਾ ਰਖਦਾ ਹੈ। ਕੋਸ਼ ਅਨੁਸਾਰ ਸੰਜਮ ਦੇ ਅਰਥ ਹਨ, "ਚੰਗੀ ਤਰ੍ਹਾਂ ਬੰਨ੍ਹਣ ਦੀ ਕ੍ਰਿਆ"। ਅਰਥਾਤ ਮਨ ਇੰਦਰੀਆਂ ਨੂੰ ਵਕਾਰਾਂ ਤੋਂ ਰੋਕਣਾ। ਸੰਜਮ ਸ਼ਬਦ ਦੇ ਹੋਰ ਵੀ ਅਰਥ ਹਨ। ਇਹ ਹਨ ਨਿਯਮ, ਸੰਕੋਚ, ਪੱਥ, ਪਰਹੇਜ਼, ਰੀਤੀ ਰਸਮ, ਉਪਾਯ, ਯਤਨ ਅਤੇ ਤਰੀਕਾ। ਗਹੁ ਨਾਲ ਦੇਖੋ ਤਾਂ ਇਹਨਾਂ ਸਾਰਿਆਂ ਅਰਥਾਂ ਦਾ ਜੀਵਨ ਨਾਲ ਡੂੰਘਾ ਸੰਬੰਧ ਹੈ। ਨਿਯਮਬਧ ਜੀਵਨ ਇਕ ਸੂਤਰ ਬਧ ਅਤੇ ਮਰਿਆਦਾ ਪੂਰਬਕ ਜੀਵਨ ਹੈ। ਜਦੋਂ ਨਿਯਮ ਭੰਗ ਹੁੰਦਾ ਹੈ ਤਾਂ ਸਾਰਾ ਸਿਲਸਲਾ ਹੀ ਭੰਗ ਹੋ ਜਾਂਦਾ ਹੈ। ਨਿਯਮ ਦੇ ਕੋਸ਼ ਵਿਚ ਦਿਤੇ ਉਪ੍ਰੋਕਤ ਅਰਥ ਇਕ ਮਿਸਾਲ ਨਾਲ ਸਪੱਸ਼ਟ ਹੋ ਜਾਂਦੇ ਹਨ। ਇਕ ਉਦਾਹਰਣ ਹੈ ਦਰਿਆ ਦੀ। ਜਦੋਂ ਦਰਿਆ ਦੇ ਕਿਨਾਰਿਆਂ ਦੇ ਵਿਚ ਵਿਚ ਆਮ ਹਾਲਤ ਜਾਂ ਸੰਜਮ ਵਿਚ ਚਲ ਰਿਹਾ ਹੁੰਦਾ ਹੈ ਤਾਂ ਉਹ ਜੀਵਨ ਦਾਤਾ ਹੁੰਦਾ ਹੈ। ਤਨ ਤੇ ਮਨ ਪਵਿੱਤਰ ਕਰਦਾ ਹੈ ਅਤੇ ਉੱਨਤੀ ਦਾ ਸਾਧਨ ਹੁੰਦਾ ਹੈ। ਪਰ ਜਦੋਂ ਦਰਿਆ ਦਾ ਸੰਜਮ ਟੁੱਟਦਾ ਹੈ ਤਾਂ ਉਸਦਾ ਪਾਣੀ ਕੰਢਿਆਂ ਤੋਂ ਬਾਹਰ ਹੋ ਜਾਂਦਾ ਹੈ। ਇਸ ਹਾਲਤ ਵਿਚ ਜਿੰਨਾ ਜਿੰਨਾ ਸੰਜਮ ਟੁੱਟਦਾ ਹੈ ਉਨਾ ਹੀ ਨੁਕਸਾਨ ਹੁੰਦਾ ਹੈ। ਮੌਤ ਅਤੇ ਤਬਾਹੀ ਦਾ ਰੂਪ ਹੋ ਜਾਂਦਾ ਹੈ। ਪਾਣੀ ਓਹ ਹੀ ਹੁੰਦਾ ਹੈ ਪਰ ਉਸ ਦਾ ਬੰਦੇਜ, ਰੋਕ, ਨਿਯਮ, ਸੰਕੋਚ, ਪਰਹੇਜ਼, ਰੀਤ ਅਤੇ ਤਰੀਕਾ ਸਭ ਟੁੱਟ ਚੁੱਕੇ ਹੁੰਦੇ ਹਨ। ਉਸ ਸਮੇਂ ਦਰਿਆ ਮੌਤ ਦਾ ਵਿਕਰਾਲ ਰੂਪ ਹੁੰਦਾ ਹੈ।

ਐਨ ਇਸ ਤਰ੍ਹਾਂ ਇਨਸਾਨੀ ਜੀਵਨ ਵੀ ਸੰਜਮ ਵਿਚ ਅਮ੍ਰਿਤਮਈ ਸੁਖਦਾਈ ਹੁੰਦਾ ਹੈ ਅਤੇ ਸੰਜਮ ਰਹਿਤ ਜ਼ਹਿਰੀਲਾ ਅਤੇ ਦੁਖਦਾਈ ਰਹਿੰਦਾ ਹੈ।

ਸੰਜਮ ਅਤੇ ਸਬਰ ਸੰਤੋਖ ਤੋਂ ਰਹਿਤ ਵਿਅਕਤੀ ਧਨ ਦੌਲਤ, ਜਾਇਦਾਦ ਅਤੇ ਵੱਡੇ ਵੱਡੇ ਪਰਿਵਾਰਾਂ ਦਾ ਸੁਆਮੀ ਹੁੰਦਿਆਂ ਸੁੰਦਿਆਂ ਵੀ ਅਸੰਤੁਸ਼ਟ ਅਤੇ ਦੁੱਖੀ ਰਹਿੰਦਾ ਹੈ ਪਰ ਇਸ ਦੇ ਉਲਟ ਸੰਜਮੀ ਅਤੇ ਸੰਤੋਖੀ ਵਿਅਕਤੀ ਵੱਡੇ ਵੱਡੇ ਦੁਖਾਂ ਵਿਚ ਸੰਘਰਸ਼ ਕਰਦਾ ਹੋਇਆ ਵੀ ਮਨੋਂ ਸ਼ਾਂਤ ਅਤੇ ਸੁਖੀ ਰਹਿੰਦਾ ਹੈ।

ਸੰਜਮ ਟੁੱਟਣ ਨਾਲ ਸੁਖੀ ਜੀਵਨ ਦਾ ਆਧਾਰ ਹੀ ਖ਼ਤਮ ਹੋ ਜਾਂਦਾ ਹੈ। ਸੰਜਮ ਟੁੱਟਣ ਨਾਲ ਮਨ ਇੰਦਰੀਆਂ ਬੇ-ਕਾਬੂ ਹੋ ਜਾਂਦੀਆਂ ਹਨ। ਸੰਜਮ ਦੇ ਹਿਲਣ ਨਾਲ ਜੀਵਨ ਦੀ ਸਾਰੀ ਨੀਂਹ ਹੀ ਹਿਲ ਜਾਂਦੀ ਹੈ। ਇਸ ਦੇ ਉਲਟ ਮਨ ਬਚਨ ਅਤੇ ਕਰਮ ਦਾ ਸੰਜਮ ਸ਼ੁਧ ਆਚਰਨ ਪੈਦਾ ਕਰਦਾ ਹੈ। ਸ਼ੁਧ ਅਤੇ ਸਰੇਸ਼ਟ ਆਚਰਨ ਵਾਲਾ ਵਿਅਕਤੀ ਭਗਵਾਨ ਦਾ ਸਰੂਪ ਹੋ ਜਾਂਦਾ ਹੈ। ਮਹਾਂਭਾਰਤ ਵਿਚ ਲਿਖਿਆ ਹੈ ਕਿ "ਧਰਮ ਦਾ ਨਿਸ਼ਾਨ ਸਦਾਚਾਰ ਹੈ। ਸੰਜਮ ਉੱਚੇ ਆਦਰਸ਼ ਦੀ ਬੁਨਿਆਦ ਹੈ।" ਸੰਜਮ ਦੇ ਅਰਥ ਇਹ ਨਹੀਂ ਕਿ ਕੋਈ ਗੱਲ ਲੋੜ ਤੋਂ ਵੀ ਘੱਟ ਹੋਵੇ ਸਗੋਂ ਘੱਟ ਤੋਂ ਘੱਟ ਜਿੰਨੀ ਲੋੜ ਹੋਵੇ ਉਨੀ ਮਾਤਰਾ 'ਚ ਹੋਵੇ।

ਸੰਜਮ ਦਾ ਭਾਵ ਕੰਜੂਸੀ ਨਹੀਂ। ਇਸ ਦਾ ਭਾਵ ਹੈ ਜਿਤਨੀ ਲੋੜ ਹੈ ਉਤਨੀ ਵਰਤੋਂ। ਨਾ ਘੱਟ ਨਾ ਵੱਧ। ਬਗੈਰ ਲੋੜ ਤੋਂ ਕਮਰਿਆਂ ਵਿਚ ਪੱਖੇ ਚਲਦੇ ਰਹਿਣ, ਬਿਜਲੀ ਜਗਦੀ ਰਹੇ, ਟੂਟੀਆਂ ਵਿਚੋਂ ਪਾਣੀ ਵਗਦਾ ਰਹੇ। ਇਸ ਨੂੰ ਕਹਿੰਦੇ ਹਨ ਲਾਪਰਵਾਹੀ। ਇਹਨੂੰ ਮੂਰਖਤਾ ਕਹਿ ਲਿਆ ਜਾਵੇ ਤਾਂ ਕੀ ਹਰਜ ਹੈ ਪਰ ਜੇ ਇਸ ਵਰਤੋਂ ਨੂੰ ਨਿਯਮ ਬੰਦ ਕੀਤਾ ਜਾਵੇ, ਫਜ਼ੂਲ ਖਰਚੀ ਬੰਦ ਕੀਤੀ ਜਾਵੇ ਅਤੇ ਲੋੜ ਅਨੁਸਾਰ ਵਰਤੋਂ ਕੀਤੀ ਜਾਵੇ (ਲੋੜ ਤੋਂ ਘੱਟ ਨਹੀਂ) ਤਾਂ ਇਹ ਸੰਜਮ ਨਾਲ ਵਰਤੋਂ ਹੋ ਗਈ। ਇਸ ਵਿਚ ਬਰਕਤ ਹੀ ਬਰਕਤ ਹੈ। ਇਵੇਂ ਹੀ ਕਈ ਖਾਣ ਪੀਣ ਦੇ ਮਾਮਲੇ ਵਿਚ ਪਦਾਰਥਾਂ ਦੀ ਇਵੇਂ ਲੁੱਟ ਮਚਾਉਂਦੇ ਹਨ ਜਿਵੇਂ ਲੁੱਟ ਕੇ ਮਾਲ ਲਿਆਂਦਾ ਹੋਵੇ (ਹੁੰਦਾ ਵੀ ਇੰਜ ਹੈ) ਪਰ ਜੇ ਇਸ ਨੂੰ ਇਸ ਤਰ੍ਹਾਂ ਵਰਤਿਆ ਜਾਵੇ ਕਿ ਜਿੰਨੀ ਕੁ ਭੁੱਖ ਉਸ ਅਨੁਸਾਰ ਖਾਧਾ ਜਾਵੇ। ਥਾਲੀਆਂ ਪਲੇਟਾਂ ਵਿਚ ਜੂਠ ਨਾ ਛੱਡੀ ਜਾਵੇ ਤਾਂ ਇਸ ਸੰਜਮ ਦਾ ਆਪਣੀ ਸਿਹਤ ਤੇ ਵੀ ਚੰਗਾ ਅਸਰ ਪਵੇਗਾ ਅਤੇ ਸਮਾਜ ਵੀ ਸੁੱਖੀ ਰਹੇਗਾ।

ਮਨ ਦਾ ਸੰਜਮ, ਵਿਵਹਾਰ ਦਾ ਸੰਜਮ, ਖਾਣ ਪੀਣ, ਖਰਚਣ, ਪਹਿਨਣ, ਬੋਲ ਬਾਣੀ ਅਤੇ ਜੀਵਨ ਦੇ ਹੋਰ ਅਨੇਕਾਂ ਪਹਿਲੂਆਂ ਵਿਚ ਸੰਜਮ ਜੀਵਨ ਦੀ ਸਫ਼ਲਤਾ, ਸੰਤੁਸ਼ਟਤਾ ਅਤੇ ਪਵਿਤਰਤਾ ਦਾ ਲਖਾਇਕ ਹੈ। ਸੰਜਮ ਦੁਆਰਾ ਪਵਿੱਤਰ ਹੋਇਆ ਜੀਵਨ ਸਾਡੀ ਸਰੀਰਕ ਅਤੇ ਦਿਮਾਗੀ ਤਾਕਤ ਨੂੰ ਵੀ ਵਧਾਉਂਦਾ ਹੈ।

ਅੱਜ ਲੱਖਾਂ ਘਰਾਂ ਵਿਚ ਕਲੇਸ਼ ਇਸ ਕਰਕੇ ਵੀ ਹੈ ਕਿਉਂਕਿ ਬੋਲ-ਬਾਣੀ ਵਿਚ ਸੰਜਮ ਨਹੀਂ ਰਿਹਾ। ਮਹਾਭਾਰਤ ਕੱਥਾ ਵਿਚ ਜੇ ਬੋਲ-ਬਾਣੀ ਦਾ ਸੰਜਮ ਤੋੜ ਕੇ ਦਰੋਪਤੀ ਇਹ ਸ਼ਬਦ ਨਾ ਵਰਤਦੀ ਕਿ 'ਅੰਧ ਕੇ ਅੰਧ ਰਹੇ' ਤਾਂ ਸ਼ਾਇਦ ਮਹਾਂਭਾਰਤ ਜਿਹਾ ਭਿਆਨਕ ਯੁੱਧ ਨਾ ਹੀ ਹੁੰਦਾ।

ਬੋਲ ਬਾਣੀ ਦਾ ਸੰਜਮ ਸੁਖੀ ਅਤੇ ਸ਼ਾਂਤ ਵਾਤਾਵਰਣ ਦੀ ਗਾਰੰਟੀ ਹੈ। ਮੁਸਲਿਮ ਸਾਹਿਤ ਹਦੀਸ ਵਿਚ ਲਿਖਿਆ

ਹੈ ਕਿ ਜਦੋਂ ਨੱਬੀ ਕੋਲੋਂ ਪੁਛਿਆ ਗਿਆ ਕਿ ਮੁਕਤੀ ਦਾ ਕਿਹੜਾ ਰਸਤਾ ਹੈ ਤਾਂ ਉਹਨਾਂ ਜਵਾਬ ਦਿਤਾ, "ਅਪਣੀ ਜ਼ਬਾਨ ਉਤੇ ਕਾਬੂ ਰੱਖੋ। ਆਪਣੇ ਘਰ ਵਿਚ ਹੀ ਇਹ ਅਭਿਆਸ ਕਰਣ ਦਾ ਤੁਹਾਨੂੰ ਮੌਕਾ ਮਿਲ ਸਕਦਾ ਹੈ।"

ਬੋਲਣ ਦਾ ਸੰਜਮ ਤਿਆਗ ਕੇ ਮਾੜਾ ਫਿੱਕਾ ਬੋਲਣ ਵਾਲੇ ਵਾਸਤੇ ਗੁਰੂ ਨਾਨਕ ਜੀ ਜੁੱਤੀਆਂ ਦੀ ਸਜ਼ਾ ਭੁਗਤਣ ਵਾਲਾ ਮੂਰਖ ਦਸਦੇ ਹਨ, "ਫਿੱਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ"।

ਤੁਲਸੀ ਜੀ ਵਿਵਹਾਰ ਅਤੇ, ਬਚਨਾਂ ਅਤੇ ਮਨ ਦੇ ਸੰਜਮ ਵਾਲੇ ਵਾਸਤੇ ਜ਼ਮਾਨਤ ਦਿੰਦੇ ਹਨ ਕਿ ਉਹ ਹਰਿ ਨੂੰ ਪ੍ਰਾਪਤ ਹੋਵੇਗਾ :

ਸਤ ਬਚਨ, ਆਧੀਨਤਾ, ਪਰ ਤ੍ਰਿਆ ਮਾਤ ਸਮਾਨ
ਤਾਹੀਂ ਸੋਂ ਹਰਿ ਨਾ ਮਿਲੇ, ਤੁਲਸੀ ਦਾਸ ਜ਼ਮਾਨ

ਗੁਰੂ ਗੋਬਿੰਦ ਸਿੰਘ ਜੀ, ਆਤਮ ਉਪਦੇਸ਼, ਸੰਜਮ ਦੇ ਭੇਸ ਅਤੇ ਅਜਪਾ ਜਾਪੁ ਦੇ ਜਾਪ ਕਰਣ ਵਾਲੇ ਦਾ ਸਰੀਰ ਸੋਨੇ ਵਰਗਾ ਸ਼ੁਧ ਦਸਦੇ ਹਨ ਜਿਸ ਨੂੰ ਕਾਲ ਨਾ ਵਿਆਪੇਗਾ :

ਆਤਮ ਉਪਦੇਸ ਭੇਸੁ ਸੰਜਮ ਕੋ
ਜਾਪੁ ਸੁ ਅਜਪਾ ਜਾਪੇ
ਸਦਾ ਰਹੈ ਕੰਚਨ ਸੀ ਕਾਯਾ
ਕਾਲ ਨਾ ਕਬਹੂੰ ਬਿਆਪੇ

ਆਤਮ ਤੱਤ ਦੀ ਪ੍ਰਾਪਤੀ ਵਾਸਤੇ, ਖਾਣ ਪੀਣ, ਸੌਣ ਵਿਚ ਸੰਜਮ, ਲਿਆਉਣ ਦਇਆ ਖਿਮਾ ਪ੍ਰੇਮ, ਸੀਲ ਸੰਤੋਖ ਨੂੰ ਗ੍ਰਹਿਣ ਕਰਨ ਅਤੇ ਕਾਮ ਕ੍ਰੋਧ ਹੰਕਾਰ ਲੋਭ ਦੇ ਤਿਆਗ ਨੂੰ ਗੁਰੂ ਗੋਬਿੰਦ ਸਿੰਘ ਜੀ ਸਾਧਨ ਦਸਦੇ ਹੋਏ ਲਿਖਦੇ ਹਨ।

ਅਲਪ ਅਹਾਰ ਸੁਲਪ ਜੀ ਨਿੰਦ੍ਰਾ
ਦਯਾ ਛਿਮਾ ਤਨ ਪ੍ਰੀਤਿ
ਸੀਲ ਸੰਤੋਖ ਸਦਾ ਨਿਰਬਾਹਿਬੋ
ਹ੍ਵੈਬੋ ਤ੍ਰਿਗੁਣ ਅਤੀਤ
ਕਾਮ ਕ੍ਰੋਧ ਹੰਕਾਰ ਲੋਭ ਹਠ
ਮੋਹ ਨਾ ਮਨ ਸਿਉ ਲਯਾਵੈ
ਤਬ ਹੀ ਆਤਮ ਤਤ ਕੋ ਦਰਸੈ
ਪਰਮ ਪੁਰਖ ਕਹਿ ਪਾਵੈ

ਅਸਲ ਵਿਚ ਸੰਜਮ ਨੂੰ ਤੋੜਣ ਵਾਲੀ ਸਭ ਤੋਂ ਵੱਡੀ ਸ਼ਕਤੀ ਮਨ ਹੈ, ਚਿੱਤ ਹੈ। ਸ਼ਾਇਦ ਇਸੇ ਕਰਕੇ ਹੀ ਸਿਹਤ ਨੂੰ ਠੀਕ ਰਖਣ ਵਾਸਤੇ ਅੰਗਰੇਜ਼ੀ ਦੇ ਵਿਦਵਾਨ ਮਾਰਕ ਟਵੇਣ ਦਾ ਇਕ ਕਥਨ ਹੈ, ਜੋ ਸੰਜਮ ਦੀ ਤਸਵੀਰ ਪੇਸ਼ ਕਰਦਾ ਹੈ। ਉਸ ਅਨੁਸਾਰ "ਆਪਣੀ ਸੇਹਤ ਨੂੰ ਕਾਇਮ ਰਖਣ ਦਾ ਇਕੋ ਇਕ ਤਰੀਕਾ ਹੈ। ਉਹ ਚੀਜ਼ ਖਾਓ ਜਿਸ ਨੂੰ ਚਿਤ ਨਾ ਕਰੇ। ਪੀਓ ਉਹ ਜੋ ਮਨ ਨੂੰ ਪਸੰਦ ਨਾ ਹੋਵੇ ਅਤੇ ਕੰਮ ਉਹ ਕਰੋ ਜੋ ਨਾ ਚਾਹੁੰਦੇ ਹੋਵੋ।"

ਵੱਡੇ ਮਹਾਂਪੁਰਸ਼ਾਂ ਨੇ ਸਦਾ ਅਹਾਰ ਵਿਚ ਸੰਜਮ ਵਰਤਿਆ। ਸੰਜਮ ਤਾਂ ਉਹਨਾਂ ਦੇ ਜੀਵਨ ਦਾ ਅੰਗ ਸੀ ਪਰ ਲੋਕਾਂ ਦੀ ਖਾਣ ਪੀਣ ਵਿਚ ਦਿਲਚਸਪੀ ਨੂੰ ਮੁਖ ਰਖਦਿਆਂ ਇਥੇ ਇਹ ਹੀ ਦੱਸਣਾ ਹੀ ਕਾਫੀ ਹੈ ਕਿ ਕਬੀਰ ਜੀ ਦਾ ਆਹਾਰ ਖਿਚੜੀ ਸੀ ਪਰ ਉਹਨਾਂ ਕਿਡੀਆਂ ਵਡੀਆਂ ਆਤਮਕ ਉਡਾਰੀਆਂ ਲਾਈਆਂ। ਹਜ਼ਰਤ ਮੁਹੰਮਦ ਸਾਹਿਬ ਜੌਂ ਦੀ ਰੋਟੀ ਖਾਇਆ ਕਰਦੇ ਸਨ। ਫਰੀਦ ਜੀ ਦਾ ਬਿਆਨ ਤਾਂ ਲੋਕਾਂ ਦੀ ਜ਼ਬਾਨ ਤੇ ਚੜ੍ਹਿਆ ਹੋਇਆ ਹੈ।

ਰੁੱਖੀ ਸੁੱਖੀ ਖਾਇ ਕੈ ਠੰਢਾ ਪਾਣੀ ਪੀਓ
ਫਰੀਦਾ ਦੇਖਿ ਪਰਾਈ ਚੋਪੜੀ ਨ ਤਰਸਾਏ ਜੀਓ

ਬਹੁਤੇ ਸਵਾਦੀ ਭੋਜਨ ਜਾਂ ਹੋਰ ਗੱਲਾਂ ਤਾਂ ਦੁੱਖਾਂ ਦਾ ਕਾਰਨ ਹੀ ਬਣਦੀਆਂ ਹਨ। ਗੁਰਬਾਣੀ ਇਸ ਗੱਲ ਦੀ ਪੁਸ਼ਟੀ ਬਾਰ ਬਾਰ ਕਰਦੀ ਹੈ :

ਬਹੁ ਸਾਦਹੁ ਦੂਖੁ ਪਰਾਪਤਿ ਹੋਵੈ।
ਮਾਰੂ ਮ: ੧

ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ
ਹੇਰਾ* ਰੋਟੀ ਕਾਰਨੇ, ਗਲਾ ਕਟਾਵੈ ਕਉਨੁ
ਸਲੋਕ ਕਬੀਰ

ਸੰਤਨ ਕਾ ਦਾਨਾ ਰੂਖਾ, ਸੋ ਸਰਬ ਨਿਧਾਨ
ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਮਾਨ ॥
(ਬਿਲਾਵਲ ਮ: ੫)

ਸੰਜਮ ਅਤੇ ਸਬਰ ਸੰਤੋਖ ਵਾਲੇ ਜੀਵਨ ਸੰਬੰਧੀ ਉਮਰ ਖਿਆਮ ਦੇ ਵਿਚਾਰ ਵੀ ਪੜ੍ਹਣ ਸੁਣਨ ਯੋਗ ਹਨ, ਇਹ ਮਾਰਗ ਦਰਸ਼ਨ ਕਰਦੇ ਹਨ। ਆਪ ਫਰਮਾਉਂਦੇ ਹਨ :

"ਦੁਨੀਆ ਵਿਚ ਜਿਸਨੂੰ ਰੋਟੀ ਖਾਣ ਨੂੰ ਮਿਲ ਰਹੀ ਹੈ ਤੇ ਬੈਠਣ ਲਈ ਨਿੱਕਾ ਜਿਹਾ ਠਕਾਣਾ ਹੈ। ਉਹ ਨਾ ਕਿਸੇ ਦਾ ਗੁਲਾਮ ਹੈ ਤੇ ਨਾ ਉਹ ਕਿਸੇ ਦਾ ਮਾਲਕ ਹੈ। ਉਸ ਨੂੰ ਕਹਿ ਦਿਓ ਉਹ ਖੁਸ਼ ਰਹੇ ਕਿਉਂਕਿ ਇਹ ਸਭ ਕੁਝ ਕਾਫੀ ਹੈ।"

ਪੰਜਾਬੀ ਦਾ ਇਕ ਅਖਾਣ ਹੈ ਚਾਦਰ ਵੇਖ ਕੇ ਪੈਰ ਪਸਾਰੋ। ਭਾਵ ਇਹ ਕਿ ਆਪਣੇ ਵਿਤ ਅਨੁਸਾਰ ਸੰਜਮ ਵਿਚ ਖਰਚ ਕਰੋ ਤਾਂ ਸਦਾ ਪੜਦਾ ਬਣਿਆ ਰਹੇਗਾ ਜੇ ਪੈਰ ਚਾਦਰ ਤੋਂ ਬਾਹਰ ਹੋਇਆ ਤਾਂ ਤੁਹਾਡੀ ਕਮਜ਼ੋਰੀ ਦੁਨੀਆ ਸਾਹਮਣੇ ਨੰਗੀ ਹੋ ਜਾਵੇਗੀ। ਮਨ ਦਾ ਸੁਭਾਓ ਹੈ ਕਿ ਇਹ ਲੋਭੀ ਹੈ। ਇਹ ਦੂਸਰੇ ਦਾ ਮਾਲ ਵੇਖ ਕੇ ਲਲਚਾਉਂਦਾ ਹੈ। ਗਵਾਂਢੀ ਦੇ ਘਰ ਲਗਾ ਰੰਗੀਨ ਟੀ.ਵੀ. ਸੈਟ, ਫਰਿਜ, ਵੀ.ਸੀ.ਆਰ.

* ਸ਼ਿਕਾਰ ਦਾ ਮਾਸ

ਸੋਫਾ ਸੈਟ ਅਤੇ ਹੋਰ ਕਪੜੇ ਲੱਤੇ ਵੇਖ ਕੇ ਇਹ ਆਦਮੀ ਨੂੰ ਮਜਬੂਰ ਕਰਦਾ ਹੈ ਕਿ ਉਹ ਬੇ-ਸੰਜਮੀ ਕਰੇ, ਉਹ ਚਾਦਰ ਤੋਂ ਬਾਹਰ ਪੈਰ ਪਸਾਰੇ। ਮਨ ਦੇ ਇਸ ਪ੍ਰਭਾਵ ਹੇਠ ਆਦਮੀ ਸੰਜਮ ਤਿਆਗਦਾ ਹੈ। ਆਪਣੀ ਵਿਤ ਦੀ ਚਾਦਰ ਤੋਂ ਬਾਹਰ ਜਾ ਕੇ ਉਹ ਕਰਜ਼ਾ ਚੁੱਕਦਾ ਹੈ ਅਤੇ ਇਹ ਕਰਜ਼ਾ ਏਨਾ ਭਾਰੂ ਹੋ ਜਾਂਦਾ ਹੈ ਕਿ ਇਹਨਾਂ ਵਸਤੂਆਂ ਦੀ ਪ੍ਰਾਪਤੀ ਨਾਲ ਜਿਥੇ ਉਹ ਸੁਆਦ ਅਤੇ ਅਨੰਦ ਦੀ ਕਾਮਨਾ ਕਰਦਾ ਸੀ ਉਸ ਦੀ ਥਾਂ ਬੇਸੁਆਦੀ ਅਤੇ ਕਲੇਸ਼ ਲੈ ਲੈਂਦਾ ਹੈ। ਸੰਜਮ ਤੋਂ ਪਰੇ ਜਾ ਕੇ ਇਹ ਸੁੱਖ ਦੇ ਸਾਧਨ ਲਭਦਾ ਲਭਦਾ ਦੁੱਖਾਂ ਦੀ ਖੱਡ ਵਿਚ ਜਾ ਡਿਗਦਾ ਹੈ। ਅਤੇ ਇਸ ਦੁੱਖਾਂ ਦੀ ਖੱਡ ਵਿਚੋਂ ਨਿਕਲਣ ਵਾਸਤੇ ਉਹ ਫਿਰ ਬੇ ਸੰਜਮ ਹੁੰਦਾ ਹੈ ਬੇਸਬਰਾ ਹੁੰਦਾ ਹੈ ਇਸ ਦੁਖਾਂ ਦੇ ਭੰਵਰ ਵਿਚੋਂ ਬਾਹਰ ਆਉਣ ਦੇ ਗੇੜ ਵਿਚ ਉਹ ਹੋਰ ਤੋਂ ਹੋਰ ਮੰਦੇ ਕਰਮਾਂ ਦੇ ਚਕਰਾਂ ਦੇ ਸਿਲਸਲੇ ਵਿਚ ਫਸਦਾ ਜਾਂਦਾ ਹੈ ਅਤੇ ਵਿਕਾਰ ਉਹਦੇ ਗਲ ਦਾ ਹਾਰ ਬਣ ਜਾਂਦੇ ਹਨ। ਗੁਰੂ ਨਾਨਕ ਦੇਵ ਜੀ ਬਾਣੀ ਵਿਚ ਫੁਰਮਾਣ ਕਰਦੇ ਹਨ :

"ਸੁਖੁ ਮਾਂਗਤ ਦੁਖੁ ਆਗਲ ਹੋਇ
ਸਗਲ ਵਿਕਾਰੀ ਹਾਰੁ ਪਰੋਇ ॥

ਜਿਹੜੇ ਸੁਖ ਦੇ ਮੰਗਣ ਨਾਲ ਦੁੱਖ ਅਗੇ ਆਵੇ ਉਸ ਦੀ ਕਾਮਨਾ ਹੀ ਕਿਉਂ ਕਰਨੀ ਹੋਈ। ਇਸੇ ਵਾਸਤੇ ਤਾਂ ਕਬੀਰ ਜੀ ਨੇ ਕਿਹਾ ਹੈ :

"ਸੁਖ ਮਾਂਗਤ ਦੁਖੁ ਆਗੈ ਆਵੈ
ਸੋ ਸੁਖੁ ਹਮਹੁ ਨ ਮਾਂਗਿਆ ਭਾਵੈ ॥

ਇਹ ਸਾਰਾ ਦੁੱਖ ਸੰਜਮ ਦੇ ਤਿਆਗਣ ਕਰਕੇ ਅਇਆ ਹੈ। ਸੋ ਸੰਜਮ ਦਾ ਪਲਾ ਛੱਡਣਾ ਨਹੀਂ ਚਾਹੀਦਾ ਜੇ ਜੀਵਨ ਵਿਚ ਸੁੱਖ ਲੈਣਾ ਹੈ ਤਾਂ ਸੰਜਮ, ਸਬਰ ਸੰਤੋਖ ਵਿਚ ਰਹਿਣਾ ਚਾਹੀਦਾ ਹੈ। ਇਸ ਵਿਚ ਬਰਕਤ ਬਹੁਤ ਹੈ। ਹੋਰ ਕਿਸੇ ਪਦਾਰਥ ਨਾਲ ਆਦਮੀ ਰੱਜ ਨਹੀਂ ਸਕਦਾ। ਕੇਵਲ ਸੰਤੋਖ ਹੀ ਹੈ ਜੋ ਤ੍ਰਿਪਤ ਕਰਦਾ ਹੈ। ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਵਿਚ ਸਪੱਸ਼ਟ ਕਰਦੇ ਹਨ ਕਿ :

"ਬਿਨ ਸੰਤੋਖ ਨਹੀ ਕੋਈ ਰਾਜੈ"

ਧਨ ਪਦਾਰਥ ਤੋਂ ਵੀ ਜ਼ਿਆਦਾ ਖੁਸ਼ੀ ਆਪਣੇ ਦੁਸ਼ਮਣਾਂ ਤੇ ਜਿੱਤ ਪ੍ਰਾਪਤ ਕਰਨ ਦੀ ਹੁੰਦੀ ਹੈ। ਇਹ ਬਲ ਅਤੇ ਸ਼ਕਤੀ ਦੀ ਨਿਸ਼ਾਨੀ ਹੁੰਦੀ ਹੈ ਪਰ ਮਹਾਨ ਯੂਨਾਨੀ ਫਿਲਾਸਫਰ ਅਰਸਤੂ ਕਹਿੰਦੇ ਹਨ ਕਿ "ਆਪਣੇ ਦੁਸ਼ਮਨਾਂ ਉਪਰ ਜਿੱਤ ਪਰਾਪਤ ਕਰਨ ਨਾਲੋਂ ਮੈਂ ਉਸ ਆਦਮੀ ਨੂੰ ਬਲਵਾਨ ਸਮਝਦਾ ਹਾਂ ਜੋ ਆਪਣੀਆਂ ਇਛਾਵਾਂ ਉਪਰ ਕਾਬੂ ਰੱਖਦਾ ਹੈ, ਕਿਉਂਕਿ ਆਪੇ ਦੀ ਜਿੱਤ ਸਭ ਤੋਂ ਔਖੀ ਜਿੱਤ ਹੈ।"

ਸੇਨੇਕਾ ਨੇ ਕਿਹਾ ਹੈ ਆਪਣੇ ਆਪ ਨੂੰ ਕਾਬੂ ਕਰਨਾ ਸਭ ਤੋਂ ਵੱਡੀ ਉਸਤਾਦੀ ਹੈ।

ਸੰਜਮ ਸਬਰ ਦਾ ਜਨਮ ਦਾਤਾ ਹੈ ਅਤੇ ਜਾਹਨ ਡੀਊਈ ਅਨੁਸਾਰ ਸਭ ਤੋਂ ਵਧ ਲਾਭਦਾਇਕ ਨੇਕੀ ਸਬਰ ਹੈ। ਰੂਸੋ ਅਨੁਸਾਰ ਸਬਰ ਕੌੜਾ ਹੈ ਪਰ ਇਸ ਦਾ ਫਲ ਮਿੱਠਾ ਹੈ। ਸ਼ੈਕਸਪੀਅਰ ਕਹਿੰਦਾ ਹੈ ਕਿ "ਸਬਰ ਕਾਮਯਾਬੀ ਦਾ ਵੱਡਾ ਭੇਤ ਹੈ।" ਮਨੁੱਖ ਨੂੰ ਜੀਵਨ ਵਿਚ ਕਾਮਯਾਬੀ ਵਾਸਤੇ ਲਾਲਚ ਨਹੀਂ ਸੰਜਮ ਸਬਰ ਸੰਤੋਖ ਦਾ ਆਸਰਾ ਲੈਣਾ ਚਾਹੀਦਾ ਹੈ। ਅਸਲ ਗਰੀਬ ਉਹ ਹਨ ਜਿਨ੍ਹਾਂ ਕੋਲ ਸਬਰ ਸੰਤੋਖ ਨਹੀਂ। ਇਸ ਧਨ ਦੇ ਸਾਹਮਣੇ ਬਾਕੀ ਦੌਲਤਾਂ ਧੂੜੀ ਦੇ ਸਮਾਨ ਹਨ। ਕਬੀਰ ਜੀ ਇਸ ਸਬੰਧ ਵਿਚ ਕਹਿੰਦੇ ਹਨ :

"ਗੋਧਨ, ਰਾਜ ਧਨ, ਬਾਜਿ ਧਨ
ਔਰ ਰਤਨ ਧਨ ਖਾਣ
ਜਬ ਆਵੇ ਸੰਤੋਸ਼ ਧਨ
ਸਭ ਧਨ ਧੂਰਿ ਸਮਾਨ"

ਪਰਿਵਾਰਕ ਜੀਵਨ ਵਿਚ ਵੀ ਸਾਡੇ ਮਹਾਂਪੁਰਖਾਂ ਨੇ ਸੱਚ ਅਤੇ ਸੰਜਮ ਨੂੰ ਬਹੁਤ ਪਰਮੁਖਤਾ ਦਿਤੀ ਹੈ। ਸਾਡੇ ਗੁਰੂਆਂ ਨੇ ਇਹ ਦ੍ਰਿੜਾਇਆ ਹੈ ਕਿ ਜੋ ਵਿਅਕਤੀ ਗ੍ਰਹਿਸਥੀ ਜੀਵਨ ਵਿਚ ਸਤਿ ਸੰਤੋਖ ਅਤੇ ਸੰਜਮ ਰਖਦੇ ਹਨ, ਉਹ ਘਰ ਬੈਠਿਆਂ ਮੁਕਤੀ ਪ੍ਰਾਪਤ ਕਰਦੇ ਹਨ। ਉਹਨਾਂ ਦੀ ਗਤੀ ਹੁੰਦੀ ਹੈ। ਗੁਰੂ ਅਮਰ ਦਾਸ ਜੀ ਬਾਣੀ ਵਿਚ ਉਚਾਰਨ ਕਰਦੇ ਹੋਏ ਸਾਡੇ ਮਨਾਂ ਨੂੰ ਸਮਝਾਉਂਦੇ ਹਨ :

ਮਨ ਰੇ ਗ੍ਰਿਹਹੀ ਮਾਹਿ ਉਦਾਸ
ਸਚ ਸੰਜਮ ਕਰਣੀ ਸੋ ਕਰੇ
ਗੁਰਮੁਖ ਹੋਇ ਪਰਗਾਸ
ਗੁਰ ਕੈ ਸਬਦ ਮਨ ਜੀਤਿਆ
ਗਤਿ ਮੁਕਤਿ ਘਰੈ ਮਹਿ ਪਾਇ

ਗੁਰਮਤਿ ਵਿਚ ਪਰਵਾਰਕ ਅਤੇ ਗ੍ਰਹਿਸਥੀ ਜੀਵਨ ਨੂੰ ਬਹੁਤ ਮਾਨਤਾ ਤਾਂ ਦਿਤੀ ਗਈ ਹੈ ਪਰ ਨਾਲ ਦੀ ਨਾਲ ਸੰਜਮ ਦਾ ਬੰਧੇਜ ਵੀ ਦਸਿਆ ਗਿਆ ਹੈ। ਇਥੇ ਵੱਡੇ ਵੱਡੇ ਪਰਿਵਾਰਾਂ ਨੂੰ ਮਾਨਤਾ ਨਹੀਂ ਦਿਤੀ ਗਈ ਸਗੋਂ ਪਰਤੱਖ ਲਿਖਿਆ ਹੈ ਕਿ ਲੱਖ ਜੀਆਂ ਦੇ ਪਰਿਵਾਰਾਂ ਅਤੇ ਰਿਸ਼ਤੇ-ਦਾਰੀਆਂ ਵਿਚੋਂ ਦੀਵਾ ਬੱਤੀ ਜਗਾਉਣ ਵਾਲੇ ਵੀ ਨਹੀਂ ਬਚੇ।

ਇਕੁ ਲਖੁ ਪੂਤ ਸਵਾ ਲਖੁ ਨਾਤੀ
ਤਿਹ ਰਾਵਨ ਘਰ ਦੀਆ ਨਾ ਬਾਤੀ

ਆਸਾ ਕਬੀਰ ਜੀ

ਇਸ ਦੇ ਮੁਕਾਬਲੇ ਮਹਾਰਾਜ ਰਾਮ ਚੰਦਰ ਜੀ ਦੋ ਹੀ ਬੱਚਿਆਂ ਦੇ ਬਾਪ ਸਨ ਉਹ ਸੰਜਮ ਅਤੇ ਮਰਿਆਦਾ ਦੇ ਪੁੰਜ

ਸਨ ਉਹਨਾਂ ਦੀ ਗੱਲ ਨੂੰ ਗੁਰੂ ਗੋਬਿੰਦ ਸਿੰਘ ਜੀ ਜੁਗੋ ਜੁਗ ਅਟਲ ਦਸਦੇ ਹਨ। "ਰਾਮ ਕੱਥਾ ਜੁਗ ਜੁਗ ਅਟਲ"

ਇਕ ਸੌ ਇਕ ਕੌਰਵ ਭਰਾਵਾਂ ਦੇ ਮੁਕਾਬਲੇ, ਸੀਲ ਸੰਜਮ ਅਤੇ ਸੰਤੋਖ ਵਾਲੇ ਪੰਜ ਪਾਂਡਵ ਭਰਾਵਾਂ ਨੇ ਮਹਾਭਾਰਤ ਜਿਹਾ ਮਹਾਨ ਯੁੱਧ ਜਿਤਿਆ। ਇਤਿਹਾਸ ਦੇ ਪੰਨਿਆਂ ਤੇ ਅਮਿਟ ਹਸਤਾਖਰ ਪਾਉਣ ਵਾਲੇ ਗੁਰੂ ਗੋਬਿੰਦ ਸਿੰਘ ਇਕੱਲੇ ਪੁੱਤਰ ਸਨ। ਅੱਜ ਦੀਆਂ ਪ੍ਰਸਥਿਤੀਆਂ ਵਿਚ ਸੁੱਖੀ ਅਤੇ ਸੰਤੁਸ਼ਟ ਜੀਵਨ ਵਾਸਤੇ ਸੰਤਾਨ ਦੇ ਸੰਜਮ ਦੀ ਵੀ ਅਤਿ ਲੋੜ ਹੈ। ਜੇ ਬਾਕੀ ਖੇਤਰਾਂ ਵਿਚ ਸੰਜਮ ਵਰਦਾਨ ਹੈ ਤਾਂ ਇਸ ਖੇਤਰ ਵਿਚ ਵੀ ਇਸ ਦੀ ਅਹਿਮ ਭੂਮਕਾ ਹੈ।

ਸੰਤਾਨ ਦੀ ਬਹੁਤਾਤ ਸੁੱਖ ਦਾ ਆਧਾਰ ਨਹੀਂ। ਸੰਤਾਨ ਦਾ ਸ੍ਰੇਸ਼ਟ ਆਚਾਰੀ ਹੋਣਾ, ਗੁਣਵਾਨ ਹੋਣਾ, ਸੰਤਾਨ ਦਾ ਸੰਜਮੀ ਸ਼ੀਲਮਈ ਅਤੇ ਮਰਿਆਦਾ ਬਧ ਹੋਣਾ ਸੁਖ ਦਾ ਕਾਰਨ ਹੋ ਸਕਦਾ ਹੈ।

ਆਪਣੇ ਜ਼ਾਤੀ ਗੁਣਾਂ ਅਤੇ ਹੋਰ ਖੇਤਰਾਂ ਵਿਚ ਸੰਜਮੀ ਹੋਣ ਦੇ ਨਾਲ ਨਾਲ ਪਰਿਵਾਰ ਦੀ ਗਿਣਤੀ ਬਾਰੇ ਸੰਜਮਮਈ ਹੋਣਾ ਜਿਥੇ ਆਪਣੇ ਆਪ ਨਾਲ ਭਲਾ ਕਮਾਉਣਾ ਹੈ ਉਥੇ ਆਪਣੇ ਪਰਿਵਾਰ, ਦੇਸ਼ ਅਤੇ ਦੁਨੀਆ ਦੇ ਸੁਖ, ਅਮਨ ਸ਼ਾਂਤੀ ਅਤੇ ਏਕਤਾ ਵਿਚ ਵੀ ਭਰਪੂਰ ਹਿੱਸਾ ਪਾਉਣ ਦੇ ਤੁਲ ਹੈ। ਇਹ ਇਕ ਸੁਕ੍ਰਿਤ ਕਰਮ ਹੈ ਇਸ ਨਾਲ ਸੱਚੇ ਸੁੱਖ ਦੀ ਪ੍ਰਾਪਤੀ ਹੋ ਸਕਦੀ ਹੈ। ਸੰਜੈਮ ਜੀਵਨ ਜੁਗਤ ਹੈ, ਅਨੁਸ਼ਾਸ਼ਨ ਹੈ, ਧਰਮ ਹੈ। ਮਨ ਬਚਨ ਅਤੇ ਕਰਮ ਵਿਚ ਸੰਜਮ ਲਿਆਉਣਾ ਵੱਡੀ ਪ੍ਰਾਪਤੀ ਹੈ। ਸੁੱਖਾਂ ਦਾ ਸੋਮਾ ਹੈ। ਸ਼ਾਂਤੀ ਦਾ ਬੀਜ ਹੈ ਅਤੇ ਸੰਸਾਰ ਦੇ ਦੁੱਖਾਂ ਕਲੇਸ਼ਾਂ ਦੀ ਨਵਿਰਤੀ ਦਾ ਸਾਧਨ ਹੈ।

+







ਗੱਲਾਂ 'ਚੋਂ ਗੱਲਾਂ

# ਮੈਅਖਾਨਿਆਂ ਤੇ ਰੌਣਕਾਂ

—ਆਦਲ ਦਿਆਲਪੁਰੀ—

ਮੇਹਰਬਾਨੀ ਸਾਇੰਸ ਦੀ ਕਮਾਲ ਕਲਾਕਾਰੀਆਂ ਦਾ
ਸ਼ਹਿਰਾਂ 'ਚ ਵਰਾਨੀਆਂ ਵਰਾਨਿਆਂ ਤੇ ਰੌਣਕਾਂ
ਡੌਰ ਭੌਰ ਹੋਇਆ ਇਨਸਾਫ ਸਾਫ ਦਿਸ ਰਿਹਾ
ਹਾਕਮਾਂ ਦੇ ਨਾਲੋਂ ਹਾਕਵਾਨਿਆਂ ਤੇ ਰੌਣਕਾਂ
ਧਰਮੀ ਧਰਮਾਂ ਵਿਚ ਧੁਖਦੇ ਤਵੀਤ ਹੋਏ
ਵੱਸਦੇ ਬਹਾਰੀਂ ਬੇ-ਇਮਾਨਿਆਂ ਤੇ ਰੌਣਕਾਂ
ਰਿਸ਼ੀਆਂ ਦੀ ਧਰਤੀ ਤੇ 'ਆਦਲਾ' ਸਵੇਰ ਤੋਂ ਹੀ
ਮੰਦਰਾਂ ਤੋਂ ਵੱਧ ਕੇ ਮੈਅਖਾਨਿਆਂ ਤੇ ਰੌਣਕਾਂ

# ਪੰਚਾਇਤਾਂ ਤੇ ਅਦਾਲਤਾਂ

ਦੋਗਲੇ ਕਾਨੂੰਨ ਪੱਖਪਾਤ ਭਾਈ ਬੰਦੀਆਂ ਦੇ
ਦਿਨੋ ਦਿਨ ਦੇਸ਼ ਵਿਚ ਪੈਂਦੇ ਨੇ ਜਹਾਲਤਾਂ
ਝੂਠੀਆਂ ਗਵਾਹੀਆਂ ਤੇ ਸਿਫਾਰਸ਼ਾਂ ਦੇ ਹੈਨ ਸਿੱਟੇ
ਦੇਂਦੀਆਂ ਸਬੂਤ ਥੱਕ ਜਾਂਦੀਆਂ ਵਕਾਲਤਾਂ
ਰੋਜ਼ ਰੋਜ਼ ਗੇੜੇ ਜਦੋਂ ਮਾਰੀਦੇ ਕਚੈਹਰੀਆਂ 'ਚ
ਮੱਲੋ ਮੱਲੀ ਦਿਲਾਂ ਵਿਚ ਔਂਦੇ ਨੇ ਖਿਆਲ ਤਾਂ
ਘਰੋ ਘਰੀ ਝਗੜੇ ਨਾਂ ਹੋਣ ਏਨੇ 'ਆਦਲਾ' ਵੇ
ਹੋਣ ਨਿਰਪੱਖ ਜੇ ਪੰਚਾਇਤਾਂ ਤੇ ਅਦਾਲਤਾਂ

# ਬੋਲ ਫਿਲਮੀ ਸਟਾਰਾਂ ਦੇ

ਡਿਸਕੋ ਦੇ ਡਾਂਸ ਤੇ ਰੁਮਾਂਸ ਵਿਚ ਰੁੱਝ ਗਏ
ਦੇਸ਼ ਦਾ ਭਵਿਖ ਫੁੱਲ ਨਵੀਆਂ ਬਹਾਰਾਂ ਦੇ
ਖੇਡਾਂ ਤੇ ਪੜ੍ਹਾਈ ਸਣੇ ਸਭਿਅਤਾ ਭੁਲਾਈ ਜਾਣ
ਭੁੱਲੇ ਉਪਦੇਸ਼ ਗੁਰੂ ਪੀਰਾਂ ਅਵਤਾਰਾਂ ਦੇ
ਸਾਇੰਸ ਦੇ ਜ਼ਮਾਨੇ 'ਚ ਤਲੀਮ ਦੇ ਨਵੀਨ ਢੰਗ
ਫਾਰਮੂਲੇ ਫੇਲ ਹੁੰਦੇ ਜਾਣ ਅਖਬਾਰਾਂ ਦੇ
'ਆਦਲਾ' ਘਰਾਂ 'ਚ ਮੇਹਰਬਾਨੀ ਟੈਲੀਵੀਜ਼ਨਾ ਦੀ
ਬਚਿਆਂ ਨੂੰ ਯਾਦ ਬੋਲ ਫਿਲਮੀ ਸਟਾਰਾਂ ਦੇ

# ਇਕ ਪੰਨਾ-ਇਕ ਹੀਰਾ

—ਜਸਵਿੰਦਰ ਸਿੰਘ—

'ਨੱਥੂ ਸੱਚ ਸੱਚ ਦਸ' ਮਤਾਬ ਸਿੰਘ ਕਿਥੇ ਹੈ ?' ਫੌਜਦਾਰ ਨੇ ਕੜਕਵੀਂ ਆਵਾਜ਼ ਵਿਚ ਪੁਛਿਆ।

'ਮੈਨੂੰ ਕੁਝ ਵੀ ਪਤਾ ਨਹੀਂ ਹੈ, ਜਨਾਬ।' ਚੌਧਰੀ ਨੱਥੂ ਨੇ ਸ਼ਾਂਤ ਭਾਵ ਨਾਲ ਉਤਰ ਦਿਤਾ। 'ਉਹ ਤਾਂ ਕਈ ਮਹੀਨੇ ਹੋ ਗਏ ਹਨ ਪਿੰਡ ਆਇਆ ਹੀ ਨਹੀਂ। ਪਤਾ ਨਹੀਂ ਉਹ ਕੀ ਕਰਦਾ ਹੈ ਅਤੇ ਕਿਥੇ ਰਹਿੰਦਾ ਹੈ।'

ਹੈਂ ? ਕੀ ਕਰਦਾ ਹੈ, ਤੈਨੂੰ ਪਤਾ ਨਹੀਂ ?' ਫੌਜਦਾਰ ਉਬਲਦੀ ਆਵਾਜ਼ ਵਿਚ ਬੋਲਿਆ।

'ਓਏ,ਓਹਨੇ ਤਾਂ ਸਾਨੂੰ ਭੜਥੂ ਪਾਇਆ ਹੋਇਆ ਹੈ।' ਫਿਰ ਜ਼ਰਾ ਰੁਕ ਕੇ—'ਤੈਨੂੰ ਪਿੰਡ ਤੋਂ ਬਾਹਰ ਦੀ ਕੋਈ ਖਬਰ ਵੀ ਹੈ ? ਕਿਤੇ ਅਫੀਮ ਤਾਂ ਨਹੀਂ ਖਾਧੀ ਹੋਈ ?'

'ਨਹੀਂ', ਬਿਲਕੁਲ ਨਹੀਂ ਜਨਾਬ।' ਚੌਧਰੀ ਬੋਲਿਆ। 'ਮੈਨੂੰ ਤਾਂ ਪਿੰਡ ਦਾ ਹੀ ਕੰਮ ਇਨਾ ਹੁੰਦਾ ਹੈ ਕਿ ਬਾਹਰ ਵਲ ਵੇਖਣ ਦੀ ਫੁਰਸਤ ਹੀ ਨਹੀਂ ਮਿਲਦੀ। ਬੇਸ਼ਕ ਪਿੰਡ ਦੇ ਲੋਕਾਂ ਕੋਲੋਂ ਪੁਛ ਲਵੋ। 'ਪਰ ਜਨਾਬ' ਨੱਥੂ ਨੇ ਗਲ ਜਾਰੀ ਰਖਦਿਆਂ ਕਿਹਾ, 'ਆਪ ਹੀ ਦਸ ਦੇਵੋ ਕੀ ਗਲ ਹੈ ?'

'ਕੀ ਗਲ ਦਾ ਬੱਚਾ ਨ ਹੋਵੇ ਤੇ।' ਓਏ ਉਨੇ ਤਾਂ ਸਾਡੀ ਰਾਤ ਦੀ ਨੀਂਦ, ਦਿਨ ਦਾ ਚੈਨ ਉਡਾ ਦਿਤਾ ਹੈ। ਤੈਨੂੰ ਖਬਰ ਈ ਕੁਝ ਨਹੀਂ। ਫੌਜਦਾਰ ਇਕੋ ਸਾਹੇ ਬੋਲ ਗਿਆ। ਉਸ ਦੇ ਚੇਹਰੇ ਤੇ ਪਰੇਸ਼ਾਨੀ ਅਤੇ ਘਬਰਾਹਟ ਸਾਫ ਦਿਸ ਰਹੀ ਸੀ।

'ਪਰ ਕੁਝ ਤਾਂ ਦਸੋ, ਸੂਬੇਦਾਰ ਸਾਹਿਬ ਨੱਥੂ ਮੁੜ ਸਹਿਜ ਨਾਲ ਬੋਲਿਆ।

'ਜੇ ਨਹੀਂ ਪਤਾ ਤਾਂ ਸੁਣ'—ਖਿਝ ਕੇ ਫੌਜਦਾਰ ਇਨੀਂ ਜ਼ੋਰ ਨਾਲ ਬੋਲਿਆ ਕਿ ਉਸ ਨੂੰ ਖੰਘ ਆ ਗਈ। ਉਹ ਥੋੜ੍ਹਾ ਰੁਕਿਆ, ਸਾਹ ਲਿਆ ਅਤੇ ਫਿਰ ਨੱਥੂ ਚੌਧਰੀ ਵਲ ਮੂੰਹ ਕਰ ਕੇ ਬੋਲਿਆ, 'ਓਏ, ਮਤਾਬ ਸਿੰਘ ਨੇ ਆਪਣੇ ਇਕ ਆਦਮੀ ਨਾਲ ਰਲ ਕੇ ਅੰਮ੍ਰਿਤਸਰ ਦੇ ਕੋਤਵਾਲ ਮਸੇ ਰੰਗੜ ਨੂੰ ਮਾਰ ਦਿਤਾ ਹੈ।'

'ਹੈਂ ?' ਚੌਧਰੀ ਨੇ ਬਨਾਉਟੀ ਹੈਰਾਨੀ ਜ਼ਾਹਰ ਕਰਦਿਆਂ ਕਿਹਾ।

'ਹੈਂ ਕੀ ? ਗਲ ਸੱਚੀ ਆ।' ਉਸ ਕਰੜਾਈ ਨਾਲ ਖੰਘੂਰਾ ਮਾਰਦਿਆਂ ਗਲ ਜਾਰੀ ਰਖੀ—'ਸਾਡੀ ਫੌਜ ਦੇ ਸਖਤ ਘੇਰੇ ਵਿਚੋਂ ਦੀ ਬਚ ਕੇ ਪਤਾ ਨਹੀਂ ਕਿਸ ਤਰ੍ਹਾਂ ਮਤਾਬ ਸਿੰਘ ਅਤੇ ਉਸ ਦਾ ਸਾਥੀ ਮਸੇ ਰੰਗੜ ਦਾ ਸਿਰ ਵਢ ਕੇ ਨਾਲ ਹੀ ਲੈ ਗਏ ਨੇ।'

'ਜਨਾਬ—ਇਹ ਕਿਵੇਂ ਹੋ ਸਕਦਾ ਹੈ ?'

ਹੋ, ਕਿਉਂ ਨਹੀਂ ਸਕਦਾ ? ਫੌਜਦਾਰ ਨੇ ਸਫਾਈ ਦਿਤੀ।' ਇਹ ਸਿਖ ਪਤਾ ਨਹੀਂ ਕਿਸ ਮਿਟੀ ਦੇ ਬਣੇ ਹੋਏ ਹਨ, ਇਨ੍ਹਾਂ ਨੂੰ ਮੌਤ ਦਾ ਭੈ ਹੀ ਕੋਈ ਨਹੀਂ। ਹਰਿਮੰਦਰ ਸਰੋਵਰ ਵਿਚ ਇਨ੍ਹਾਂ ਦਾ ਨਹਾਉਣਾ ਮਨ੍ਹਾ ਹੈ, ਪਰ ਕਿਸੇ ਨਾ ਕਿਸੇ ਤਰ੍ਹਾਂ ਇਹ ਦਾਅ ਲਾ ਹੀ ਜਾਂਦੇ ਹਨ।'

'ਅੱਛਾ ਜੀ !' ਫੌਜਦਾਰ ਅਤੇ ਉਸ ਦੀ ਫੌਜ ਵਲ ਸਰਸਰੀ ਨਜ਼ਰ ਫੇਰਦਿਆਂ ਨੱਥੂ ਬੋਲਿਆ।

'ਆਹੋ, ਮੈਂ ਠੀਕ ਆਖਨਾ ਵਾਂ।' ਉਹ ਛਿੱਥਾ ਪੈਂਦਾ ਬੋਲਿਆ। 'ਇਸ ਤਰ੍ਹਾਂ ਹੀ ਜ਼ਬਰਦਸਤ ਘੇਰਾ ਸੀ ਫੌਜ਼ ਦਾ, ਜਿਸ ਵਿਚ ਦੀ ਬਚ ਕੇ ਮਤਾਬ ਸਿੰਘ ਅਤੇ ਉਸ ਦਾ ਸਾਥੀ ਹਰਿਮੰਦਰ ਵਿਚੋਂ ਮਸੇ ਰੰਗੜ ਕੋਤਵਾਲ ਨੂੰ ਮਾਰ ਗਏ। ਸਾਡੀ ਫੌਜ ਨੇ ਪਿਛਾ ਕੀਤਾ ਪਰ ਉਹ ਹੱਥ ਨਹੀਂ ਆਏ। ਅਗਰ ਉਹ ਹੱਥ ਆ ਜਾਂਦੇ, ਤੇ ਅਲਾਹ ਜਾਣਦਾ ਹੈ—ਫੌਜਦਾਰ ਮੁਛਾਂ ਤੇ ਹਥ ਫੇਰਦਾ ਬੋਲਿਆ, ਉਨ੍ਹਾਂ ਨੂੰ ਇਸ ਗੁਸਤਾਖੀ ਦਾ ਮਜ਼ਾ ਚਖਾ ਦਿੰਦੇ।'

ਫੌਜਦਾਰ ਆਪਣੇ ਰੌ ਵਿਚ ਕਲਪੀ ਜਾ ਰਿਹਾ ਸੀ।

ਇਹ ਸੰਨ ੧੭੪੦ ਈਸਵੀ ਦਾ ਸਮਾਂ ਸੀ। ਸਿਖਾਂ ਉਪਰ ਅਸਹਿ ਜ਼ੁਲਮ ਮੁਸਲਮਾਨ ਹਾਕਮਾਂ ਵਲੋਂ ਕੀਤੇ ਜਾ ਰਹੇ ਸਨ। ਉਨ੍ਹਾਂ ਦਾ ਸ਼ਹਿਰਾਂ ਅਤੇ ਪਿੰਡਾਂ ਵਿਚ ਰਹਿਣਾ ਔਖਾ ਹੋਇਆ ਸੀ। ਸਿਖਾਂ ਦਾ ਖੁਰਾ ਖੋਜ ਮਿਟਾਉਣ ਲਈ "ਜਿਥੇ ਸਿਖ ਮਿਲੇ ਕਤਲ ਕੀਤਾ ਜਾਵੇ"ਦੇ ਹੁਕਮ ਕੱਢ ਦਿਤੇ ਗਏ ਸਨ। ਉਨ੍ਹਾਂ ਦੇ ਸਿਰ ਲਿਆਉਣ ਵਾਲਿਆਂ ਨੂੰ ਇਨਾਮ ਦਿਤੇ ਜਾਂਦੇ। ਸਿਖ ਮਦਾਨੀ ਇਲਾਕੇ ਛਡ ਕੇ ਪਹਾੜੀਂ ਅਤੇ ਜੰਗਲੀਂ ਰਹਿ ਰਹੇ ਸਨ ਅਤੇ ਹਕੂਮਤ ਨਾਲ ਟੱਕਰ ਲੈ ਰਹੇ ਸਨ। ਇਤਨੀ ਕਤਲੋਗਾਰਤ ਦੇ ਬਾਦ ਵੀ ਸਿਖਾਂ ਦੀ ਅਣਖ ਵੇਖਣ ਲਈ, ਲਾਹੌਰ ਦੇ ਸੂਬੇਦਾਰ ਜ਼ਕਰੀਆ ਖਾਨ ਨੇ ਮਸੇ ਰੰਗੜ ਨੂੰ ਅੰਮ੍ਰਿਤਸਰ ਦਾ ਕੋਤਵਾਲ ਥਾਪ ਦਿਤਾ। ਉਸ ਨੇ ਹਕੂਮਤ ਦੇ ਨਸ਼ੇ ਵਿਚ ਅੰਨੇ ਹੋ ਕੇ ਹਰਿਮੰਦਰ ਦੀ ਬੇ-ਅਦਬੀ ਕਰਨੀ ਸ਼ੁਰੂ ਕਰ ਦਿਤੀ। ਜਿਥੇ ਸਦਾ ਗੁਰਬਾਣੀ ਦਾ ਕੀਰਤਨ ਹੋਇਆ ਕਰਦਾ ਸੀ, ਉਥੇ ਕੰਜਰੀਆਂ ਦਾ ਨਾਚ ਹੋਣ ਲਗ ਪਿਆ। ਮਸਾ ਰੰਗੜ ਹਰਿਮੰਦਰ ਵਿਚ ਬੈਠਾ ਸ਼ਰਾਬ ਅਤੇ ਹੁੱਕਾ ਪੀਂਦਾ ਰਹਿੰਦਾ। ਇਹ ਗਲ ਸਿਖ ਕੌਮ ਨੂੰ ਵੰਗਾਰ ਸੀ।

ਕਲਗੀਧਰ ਪਾਤਸ਼ਾਹ ਦੇ ਸਿਖ ਕਦੋਂ ਰੁਕਣ ਵਾਲੇ ਸਨ। ਜਦੋਂ ਸਿਖਾਂ ਨੂੰ ਹਰਿਮੰਦਰ ਸਾਹਿਬ ਦੀ ਬੇ-ਅਦਮੀ ਦਾ ਪਤਾ ਲਗਾ ਤਾਂ ਉਨ੍ਹਾਂ ਮਸੇ ਰੰਗੜ ਨੂੰ ਸੋਧਣ ਦਾ ਫੈਸਲਾ ਕਰ ਲਿਆ। ਫੌਜਾਂ ਦੇ ਭਰੇ ਪਹਿਰੇ ਦੇ ਵਿਚ ਦੀ ਮਤਾਬ ਸਿੰਘ ਅਤੇ ਉਸ ਦਾ ਸਾਥੀ ਸੁੱਖਾ ਸਿੰਘ ਮਸੇ ਰੰਗੜ ਨੂੰ ਮਾਰ ਕੇ

ਉਸ ਦਾ ਸਿਰ ਵੱਢ ਕੇ ਨਾਲ ਲੈ ਗਏ। ਮੁਸਲਮਾਨੀ ਫੌਜਾਂ ਦੇ ਪਿਛਾ ਕਰਨ ਦੇ ਬਾਵਜੂਦ ਦੋਵੇਂ ਸਿਖ ਠੀਕ-ਠੀਕ ਆਪਣੇ ਜਥੇ ਵਿਚ ਬੀਕਾਨੇਰ ਜਾ ਪੁਜੇ।

ਮਸੇ ਰੰਗੜ ਦੇ ਰਿਸ਼ਤੇਦਾਰ, ਸੂਬੇਦਾਰ ਲਾਹੌਰ ਕੋਲ ਜਾ ਪਿਟੇ ਅਤੇ ਮਸੇ ਦੀ ਸਿਰ ਕਟੀ ਲਾਸ਼ ਉਸ ਅਗੇ ਲਿਆ ਧਰੀ। ਇਹ ਸਭ ਕੁਝ ਵੇਖ ਕੇ ਸੂਬੇਦਾਰ ਤੜਫ ਉਠਿਆ। ਉਸ ਨੇ ਦੋਨਾਂ ਸਿਖਾਂ ਨੂੰ ਗ੍ਰਿਫਤਾਰ ਕਰਨ ਦਾ ਹੁਕਮ ਕਰ ਦਿਤਾ ਅਤੇ ਹਰਿਮੰਦਰ ਸਾਹਿਬ ਨੂੰ ਤਾਲੇ ਲਾ ਕੇ ਬੰਦ ਕਰ ਦਿਤਾ। ਫੌਜ ਦੀ ਗਸ਼ਤ ਵਧਾ ਦਿਤੀ ਅਤੇ ਕਾਤਲਾਂ ਦਾ ਪਤਾ ਦੇਣ ਵਾਲੇ ਨੂੰ ਭਾਰੀ ਇਨਾਮ ਦੇਣ ਦਾ ਐਲਾਨ ਕਰ ਦਿਤਾ।

ਕੁਝ ਸਮੇਂ ਬਾਅਦ ਇਕ ਚੁਗਲਖੋਰ ਨੇ ਹਾਕਮਾਂ ਪਾਸ ਚੁਗਲੀ ਕੀਤੀ ਕਿ 'ਹੋ ਸਕਦਾ ਹੈ, ਇਹ ਕੰਮ ਮਤਾਬ ਸਿੰਘ ਮੀਰਾਂ ਕੋਟੀਏ ਦਾ ਹੋਵੇ, ਕਿਉਂਕਿ ਉਹੀ ਉਸ ਇਲਾਕੇ ਦਾ ਨਿਡਰ ਅਤੇ ਦਲੇਰ ਆਦਮੀ ਹੈ। ਇਸ ਤੇ ਝਟ ਦੋ ਸੌ ਤੁਰਕਾਂ ਦੀ ਫੌਜ ਲੈ ਕੇ ਇਕ ਫੌਜਦਾਰ ਮੀਰਾਂਕੋਟ ਪੁਜ ਗਿਆ ਅਤੇ ਪਿੰਡ ਨੂੰ ਚਾਰੋਂ ਪਾਸਿਓਂ ਘੇਰ ਲਿਆ। ਪਰ ਮਤਾਬ ਸਿੰਘ ਨਾ ਲਭਾ। ਆਖੀਰ ਫੌਜਦਾਰ ਨੇ ਪਿੰਡ ਦੇ ਚੌਧਰੀ ਨੱਥੇ ਨੂੰ ਬੁਲਾ ਕੇ ਮਤਾਬ ਸਿੰਘ ਬਾਰੇ ਪੁਛ ਪੜਤਾਲ ਕੀਤੀ। ਫੌਜਦਾਰ ਬੋਲੀ ਜਾ ਰਿਹਾ ਸੀ।

'ਅਗਰ ਤੂੰ ਉਸ ਦਾ ਪਤਾ ਥੇਹ ਦਸ ਦੇਵੇਂਗਾ, ਤਾਂ ਤੈਨੂੰ ਸਰਕਾਰੋਂ ਭਾਰੀ ਇਨਾਮ ਮਿਲੇਗਾ—ਸਮਝਿਆ'। ਇਨਾਮ ਦਾ ਲਾਲਚ ਦਿੰਦਿਆਂ ਫੌਜਦਾਰ ਨੇ ਨੱਥੂ ਨੂੰ ਸਮਝਾਇਆ।

'ਪਰ ਜਨਾਬ ਮੈਨੂੰ ਉਸ ਬਾਰੇ ਪਤਾ ਵੀ ਕੁਝ ਨਹੀਂ। ਇਸ ਕਰ ਕੇ ਉਸ ਬਾਰੇ ਮੈਂ ਕੀ ਦਸ ਸਕਦਾ ਹਾਂ।' ਚੌਧਰੀ ਨੇ ਸਫਾਈ ਦਿੰਦਿਆਂ ਕਿਹਾ। 'ਯਕੀਨ ਮੰਨੋ ਉਹ ਕਾਫੀ ਚਿਰ ਤੋਂ ਪਿੰਡ ਨਹੀਂ ਆਇਆ।'

'ਤੂੰ ਸੱਚ ਬੋਲਦਾ ਹੈਂ?' ਫੌਜਦਾਰ ਨੇ ਘੂਰਦਿਆਂ ਅਗਲਾ ਸੁਆਲ ਕੀਤਾ।

'ਹਾਂ ਜੀ, ਬਿਲਕੁਲ ਸੱਚ ਆਖਦਾ ਹਾਂ। ਝੂਠ ਹਏ ਤਾਂ ਜੋ ਮਰਜ਼ੀ ਆਖਣਾ।'

'ਚੰਗਾ' ਫੌਜਦਾਰ ਨੇ ਬੇ-ਰੁਖੀ ਨਾਲ ਕਿਹਾ ਅਤੇ ਉਠਣ ਦੀ ਤਿਆਰੀ ਕਰਦਾ ਹੋਇਆ ਬੋਲਿਆ, 'ਜੇ ਸਾਨੂੰ ਪਤਾ ਲਗਾ ਕਿ ਤੂੰ ਝੂਠ ਬੋਲਿਆ ਹੈ, ਤਾਂ ਯਾਦ ਰਖੀਂ', ਆਪਣੀ ਤਲਵਾਰ ਵਲ ਇਸ਼ਾਰਾ ਕਰਕੇ—'ਖ਼ੁਦਾ ਦੀ ਕਸਮ, ਤੇਰਾ ਇਸ ਨਾਲ ਸਿਰ ਕਲਮ ਕਰ ਦਿਤਾ ਜਾਏਗਾ।"

ਫੌਜਦਾਰ ਉਠ ਖਲੋਤਾ, ਅਤੇ ਮੁੜਨ ਹੀ ਲਗਾ ਸੀ ਕਿ ਫਿਰ ਉਸ ਚੁਗਲਖੋਰ ਨੇ ਚੁਗਲੀ ਖਾਧੀ। ਜਨਾਬ, ਕੀ ਹੋਇਆ ਜੇ ਮਤਾਬ ਸਿੰਘ ਨਹੀਂ ਹੈ, ਉਸਦਾ ਲੜਕਾ ਰਾਏ ਸਿੰਘ ਤਾਂ ਇਸ ਪਾਸ ਹੈ। ਉਸ ਨੂੰ ਹੀ ਫੜ ਲਵੋ। ਫਿਰ ਮਤਾਬ ਸਿੰਘ ਜ਼ਰੂਰ ਆ ਜਾਵੇਗਾ।

ਫੌਜਦਾਰ ਦੀਆਂ ਅਖਾਂ ਵਿਚ ਚਮਕ ਆ ਗਈ। ਉਸ ਦੇ ਨਿਰਾਸ਼ ਹੋਏ ਮਨ ਨੂੰ ਕੁਝ ਆਸ ਦਿਸੀ। ਉਹ ਕਾਹਲੀ ਨਾਲ ਬੋਲ ਉਠਿਆ।

'ਅਛਾ, ਇਹ ਗਲ ਹੈ?' ਫਿਰ ਨੱਥੂ ਚੌਧਰੀ ਵਲ ਮੂੰਹ ਕਰਕੇ ਆਖਿਆ ਨੱਥੂ—ਕੀ ਮਤਾਬ ਸਿੰਘ ਦਾ ਮੁੰਡਾ ਤੇਰੇ ਕੋਲ ਹੈ।.........

'ਜੀ।' ਨੱਥੂ ਜਿਵੇਂ ਨੀਂਦ ਚੋਂ ਜਾਗਿਆ ਹੋਵੇ।

'ਓਏ--ਜੀ' ਦੇ ਲਗਦਿਆਂ, ਸਿਧੀ ਤਰ੍ਹਾਂ ਕਿਉਂ ਨਹੀਂ ਦਸਦਾ।' ਮੈਂ ਪੁਛਨਾ ਵਾਂ ਮਤਾਬ ਦਾ ਮੁੰਡਾ ਤੇਰੇ ਕੋਲ ਹੈ?' ਫੌਜਦਾਰ ਲਾਲ ਪੀਲਾ ਹੋ ਕੇ ਬੋਲਿਆ।

'ਹਾਂ ਜੀ।'

'ਠੀਕ ਹੈ।' ਜੇ ਮਤਾਬ ਸਿੰਘ ਨਹੀਂ ਮਿਲਿਆ ਤਾਂ ਕੋਈ ਗਲ ਨਹੀਂ। ਜਾਹ ਜਾ ਕੇ ਉਸ ਦੇ ਮੁੰਡੇ ਰਾਏ ਸਿੰਘ ਨੂੰ ਲੈ ਆ ਅਤੇ ਸਾਡੇ ਹਵਾਲੇ ਕਰ ਦੇ। ਫਿਰ ਮਤਾਬ ਸਿੰਘ ਨਾਲ ਆਪੇ ਨਿਬੜ ਲਵਾਂਗੇ।

'... ... ... ...'

ਨੱਥੂ ਨੂੰ ਚੁਪ ਚਾਪ ਖੜਾ ਦੇਖ ਫੌਜਦਾਰ ਗੁੱਸੇ ਨਾਲ ਭਰ ਗਿਆ। ਉਸ ਕੜਕ ਕੇ ਆਖਿਆ...'ਜ਼ਮੀਨ ਵਲ ਮੂੰਹ ਕਰੀ ਕੀ ਸੋਚਦਾ ਏਂ। ਜਾਂਦਾ ਕਿਉਂ ਨਹੀਂ?'

'ਅਛਾ ਜੀ' ਆਖ ਨੱਥਾ ਘਰ ਵਲ ਨੂੰ ਉਠ ਤੁਰਿਆ। ਉਸ ਦਾ ਮਨ ਭਾਰੀ ਹੋ ਗਿਆ। ਬਾਰ-ਬਾਰ ਉਸ ਦੀਆਂ ਅਖਾਂ ਅਗੇ ਉਸ ਚੁਗਲਖੋਰ ਦੀ ਸ਼ਕਲ ਫਿਰ ਰਹੀ ਸੀ, ਜਿਸ ਫੌਜਦਾਰ ਨੂੰ ਰਾਏ ਸਿੰਘ ਦੀ ਦੱਸ ਪਾਈ ਸੀ। ਮਤਾਬ ਸਿੰਘ ਧਰਮ ਅਤੇ ਅਨਿਆਂ ਨਾਲ ਲੜ ਰਿਹਾ ਸੀ। ਪਿੰਡਾਂ ਵਿਚ ਹਾਕਮਾਂ ਦੀਆਂ ਸਖਤੀਆਂ ਕਰ ਕੇ, ਸਿਖਾਂ ਦਾ ਰਹਿਣਾ ਔਖਾ ਸੀ, ਇਸ ਕਰ ਕੇ ਮਤਾਬ ਸਿੰਘ ਆਪਣੇ ਜਥੇ ਨਾਲ ਹੀ ਰਹਿੰਦਾ ਸੀ ਅਤੇ ਕਦੇ ਕਦਾਈਂ ਪਿੰਡ ਫੇਰਾ ਪਾ ਜਾਂਦਾ ਸੀ। ਇਕ ਵੇਰ ਜਾਂਦਾ ਹੋਇਆ ਮਤਾਬ ਸਿੰਘ ਆਪਣੇ ਸੱਤ ਕੁ ਸਾਲ ਦੇ ਲੜਕੇ ਰਾਏ ਸਿੰਘ ਦੀ ਬਾਂਹ ਪਿੰਡ ਦੇ ਚੌਧਰੀ 'ਨੱਥੂ' ਨੂੰ ਫੜਾ ਗਿਆ ਅਤੇ ਉਸ ਦੀ ਦੇਖ ਭਾਲ ਉਸ ਦੇ ਜ਼ੁਮੇਂ ਲਾਈ ਸੀ। ਨੱਥੂ ਚੌਧਰੀ ਬਹੁਤ ਇਮਾਨਦਾਰ ਅਣਖੀਲਾ ਅਤੇ ਸੁਚੇ ਵਿਹਾਰ ਵਾਲਾ ਬੰਦਾ ਸੀ। ਪਿੰਡ ਵਿਚ ਉਸ ਦੀ ਬਹੁਤ ਇਜ਼ਤ ਸੀ। ਚੰਗੇ ਵਿਹਾਰ ਕਰਕੇ ਪਿੰਡ ਦੇ ਲੋਕੀਂ ਚੌਧਰੀ ਤੋਂ ਬਹੁਤ ਖੁਸ਼ ਸਨ ਅਤੇ ਉਸ ਦੀ ਇਜ਼ਤ ਕਰਦੇ ਸਨ। 'ਨੱਥਾ' ਸੋਚੀਂ ਪੈ ਗਿਆ। 'ਹੁਣ ਕੀ ਕੀਤਾ ਜਾਵੇ?' ਕੀ

ਮੈਂ ਰਾਏ ਸਿੰਘ ਨੂੰ ਫੌਜਦਾਰ ਦੇ ਹਵਾਲੇ ਕਰ ਦੇਵਾਂ।' 'ਕੀ ਇਹ ਮਿਤਰ ਧਰੋਹ ਨਹੀਂ।' ਜਿਨ੍ਹਾਂ ਹੱਥਾਂ ਨਾਲ ਮੈਂ ਇਸ ਦੀ ਬਾਂਹ ਫੜੀ ਸੀ ਅਤੇ ਮਤਾਬ ਸਿੰਘ ਨੂੰ ਰਖਿਆ ਦਾ ਵਚਨ ਦਿਤਾ ਸੀ, 'ਕੀ ਮੈਂ ਉਹਨਾਂ ਹੀ ਹਥਾਂ ਨਾਲ ਇਸ ਬਚੇ ਨੂੰ ਜ਼ਾਲਮਾਂ ਦੇ ਹਵਾਲੇ ਕਰ ਦੇਵਾਂ?' ਨੱਥੂ ਘਰ ਨੂੰ ਜਾਂਦਾ ਹੋਇਆ ਆਪਣੇ ਮਨ ਨਾਲ ਗਲਾਂ ਕਰੀ ਜਾ ਰਿਹਾ ਸੀ।

'ਮਿੱਤਰ ਨੂੰ ਦਿਤਾ ਵਚਨ ਤੋੜਨਾ ਮਰਦਾਨਗੀ ਨਹੀਂ ਨੱਥੂ, ਉਸ ਦੇ ਮਨ ਦੇ ਕੋਨੇ ਵਿਚੋਂ ਆਵਾਜ਼ ਆਈ।

'ਪਰ ਮੈਂ ਇਕੱਲਾ ਕੀ ਕਰ ਸਕਦਾ ਹਾਂ? ਫੌਜੀ ਤਾਂ ਦੋ ਸੌ ਹਨ। ਲੜਾਂ ਤਾਂ ਵੀ ਨਹੀਂ ਜਿਤ ਸਕਦਾ। ਮੈਂ ਕੀ ਕਰਾਂ। 'ਮੇਰੀ ਸਮਝ ਵਿਚ ਕੁਝ ਨਹੀਂ ਆਉਂਦਾ।'

ਜੀ ਭਿਆਣੇ ਨੱਥਾ ਬੋਲ ਉਠਿਆ। ਉਸ ਦਾ ਦਿਲ ਰੋ ਰਿਹਾ ਸੀ।

'ਜਿਤ ਨਹੀ ਸਕਦਾ, ਤਾਂ ਕੀ ਹੈ, ਮਰਦ ਬਣ। ਆਪਣੇ ਜੀਉਂਦੇ ਜੀਅ ਆਪਣੇ ਵਚਨ ਤੋਂ ਨਾ ਫਿਰ।' ਉਸ ਦੀ ਆਤਮਾ ਬੋਲ ਉਠੀ ਕੋਸ਼ਿਸ਼ ਕਰ, ਚੁਪ ਕਰਕੇ, ਮੁੰਡੇ ਨੂੰ ਲੈ ਕੇ ਪਿੰਡੋਂ ਨਿਕਲ ਜਾਹ। ਅਗਰ ਫੜਿਆ ਗਿਆ ਤਾਂ ਵੀਰਾਂ ਵਾਂਗੂੰ ਲੜ ਮਰ ਪਰ ਆਪਣੇ ਹਥੀਂ ਮਿਤਰ ਘਾਤ ਨਾ ਕਰੀਂ। ਇਹੀ ਮਰਦਾਂ ਦੇ ਕੰਮ ਹਨ—ਮਰਦਾਂ ਦੇ—ਮਰਦਾਂ ਦੇ...।

'ਨੱਥੂ ਠੋਕਰ ਖਾ ਕੇ ਡਿਗਣ ਤੋਂ ਬੜੀ ਮੁਸ਼ਕਿਲ ਨਾਲ ਬਚਿਆ। ਉਸਦੀ ਚੇਤਨਾ ਮੁੜੀ। ਹੁਣੇ ਹੁਣੇ ਉਸ ਦੇ ਮਨੋਂ ਕੋਈ ਅਕਾਸ਼ਵਾਣੀ ਹੋਈ ਸੀ। ਉਹ ਵਿਚਾਰਨ ਲਗਾ, ਗਲ ਤਾਂ ਠੀਕ ਹੈ। ਐਵੇਂ ਦਿਲ ਢਾਉਣ ਨਾਲ ਕੰਮ ਨਹੀਂ ਬਣਦਾ। ਕੁਝ ਕਰਨਾ ਚਾਹੀਦਾ ਹੈ। ਮੈਂ ਆਪਣੇ ਜੀਉਂਦੇ ਜੀਅ ਬਚਾ ਰਾਏ ਸਿੰਘ ਉਨ੍ਹਾਂ ਦੇ ਹਵਾਲੇ ਨਹੀਂ ਕਰਾਂਗਾ। ਭਾਵੇਂ ਕੁਝ ਵੀ ਕਿਉਂ ਨਾ ਹੋ ਜਾਏ।

ਇਦਾਂ ਸੋਚ ਵਿਚਾਰਾਂ ਕਰਦਿਆਂ ਉਸ ਦਾ ਘਰ ਆ ਗਿਆ। ਘਰ ਆ ਕੇ ਚੌਧਰੀ ਨੇ ਆਪਣੇ ਦੋਵੇਂ ਪੁਤਰਾਂ ਨਾਲ ਸਾਰੀ ਗਲਬਾਤ ਕੀਤੀ। ਇਕ ਭਤੀਜਾ ਅਤੇ ਨੌਕਰ ਵੀ ਕੋਲ ਖੜੇ ਗਲ ਸੁਣ ਰਹੇ ਸਨ। ਉਸ ਆਪਣੇ ਵਿਚਾਰ ਸਭ ਨੂੰ ਦਸੇ। ਸਾਰਿਆਂ ਚੌਧਰੀ ਦੀ ਹਮਾਇਤ ਕੀਤੀ ਅਤੇ ਮਰਨ ਤੀਕ ਸਾਥ ਦੇਣ ਦਾ ਵਚਨ ਦਿਤਾ। ਹੁਣ ਉਸ ਦੇ ਮਨ ਨੂੰ ਸੰਤੋਖ ਆ ਗਿਆ।

ਬਚੇ ਰਾਏ ਸਿੰਘ ਨੂੰ ਬਚਾਉਣ ਖਾਤਰ ਚੌਧਰੀ ਨੱਥੇ ਨੇ ਚੁੱਪ ਚਾਪ ਪਿੰਡ ਛੱਡਣ ਦੀ ਸੋਚ ਲਈ ਨਹੀਂ ਤਾਂ ਹਾਕਮ ਜ਼ਬਰਦਸਤੀ ਉਸ ਤੋਂ ਖੋਹ ਬਚਾ ਲੈਣਗੇ। ਇਹ ਖਿਆਲ ਆਉਂਦਿਆਂ ਹੀ ਨੱਥੂ ਚੌਧਰੀ ਆਪਣੇ ਦੋਵੇਂ ਪੁੱਤਰਾਂ, ਭਤੀਜੇ ਅਤੇ ਵਫ਼ਾਦਾਰ ਨੌਕਰ ਨੂੰ ਨਾਲ ਲੈਕੇ ਪਿੰਡ ਦੇ ਦੂਜੇ ਪਾਸਿਓਂ ਹੀ ਨਿਕਲ ਤੁਰਿਆ। ਬਚ ਕੇ ਨਿਕਲਣ ਕਰ ਕੇ ਨੱਥਾ ਘੋੜੇ ਨਾਲ ਨਹੀਂ ਸੀ ਲਿਆ ਸੱਕਿਆ। ਪਰ ਫੌਜਦਾਰ ਨੂੰ ਛੇਤੀ ਹੀ ਉਸ ਦੇ ਬਚ ਨਿਕਲਣ ਦਾ ਪਤਾ ਲਗ ਗਿਆ, ਅਤੇ ਚਾਰ ਚੁਫੇਰੇ ਭਾਲਦਿਆਂ ਥੋਹੜੀ ਦੂਰ ਤੇ ਪੈਦਲ ਜਾਂਦਿਆਂ ਨੱਥੇ ਅਤੇ ਉਸ ਦੇ ਪੁੱਤਰਾਂ ਨੂੰ ਜਾ ਘੇਰਿਆ। ਦੁਸ਼ਮਣ ਸਿਰ ਤੇ ਆ ਪੁਜਾ ਸੀ। ਦੌੜਨ ਜਾਂ ਹੋਰ ਕੁਝ ਸੋਚਣ ਦਾ ਵਕਤ ਨਹੀਂ ਸੀ। ਝਟ ਨੱਥੂ ਨੇ ਆਪਣੇ ਦੋਹਾਂ ਪੁੱਤਰਾਂ ਨੂੰ ਫੌਜਾਂ ਦਾ ਰਾਹ ਰੋਕਣ ਲਈ ਅਗੇ ਕੀਤਾ। ਫੌਜੀਆਂ ਦੀ ਗਿਣਤੀ ਇਨ੍ਹਾਂ ਪੰਜਾਂ ਨਾਲੋਂ ਕਿਤੇ ਵਧੇਰੇ ਸੀ।

ਨੱਥੇ ਦੇ ਦੋਵੇਂ ਪੁੱਤਰ, ਭਤੀਜਾ ਅਤੇ ਨੌਕਰ ਲੜਦੇ ਹੋਏ ਮਾਰੇ ਗਏ। ਇਹ ਵੇਖ ਚੌਧਰੀ ਨੇ ਝਟ ਪਟ ਬੱਚੇ ਰਾਏ ਸਿੰਘ ਨੂੰ ਇਕ ਝਾੜ ਵਿਚ ਲੁਕਾ ਦਿਤਾ ਅਤੇ ਆਪ ਤਲਵਾਰ ਖਿੱਚ ਕੇ ਦੁਸ਼ਮਣਾਂ ਤੇ ਜਾ ਪਿਆ। ਕੱਲ੍ਹਾ ਅਖੀਰ ਕਿੰਨਾ ਚਿਰ ਲੜਦਾ? ਬਹੁਤ ਸਾਰਿਆਂ ਨੂੰ ਮਾਰ ਕੇ ਆਪ ਵੀ ਨੱਥਾ ਮਾਰਿਆ ਗਿਆ।

ਸੱਤ ਸਾਲਾਂ ਦਾ ਬਾਲਕ ਰਾਏ ਸਿੰਘ ਝਾੜ ਦੇ ਵਿਚੋਂ ਦੀ ਸਾਰੀ ਲੜਾਈ ਵੇਖ ਰਿਹਾ ਸੀ। ਆਪਣੇ ਰਖਿਅਕ ਅਤੇ ਸਹਾਇਕ ਨੱਥੂ ਚੌਧਰੀ ਨੂੰ ਮਰਦਿਆਂ ਵੇਖ ਕੇ ਬਚਾ ਰਾਏ ਸਿੰਘ ਘਬਰਾ ਗਿਆ ਅਤੇ ਜੀਅ ਭਿਆਣੇ ਚੀਕਾਂ ਮਾਰਦਾ ਹੋਇਆ ਝਾੜ ਵਿਚੋਂ ਨਿਕਲ ਕੇ ਨੱਠ ਉਠਿਆ। ਮੁਸਲਮਾਨ ਫੌਜੀਆਂ ਰਾਏ ਸਿੰਘ ਨੂੰ ਭੱਜਦਿਆਂ ਵੇਖਿਆ ਅਤੇ ਉਸ ਤੇ ਟੁੱਟ ਪਏ। ਤਲਵਾਰਾਂ ਨਾਲ ਬਚੇ ਦਾ ਸਰੀਰ ਪੱਛ ਦਿਤਾ। ਆਪਣੇ ਵਲੋਂ ਮਾਰ ਕੇ ਫੌਜੀ ਵਾਪਸ ਚਲੇ ਗਏ।

ਕਹਾਵਤ ਹੈ—'ਜਿਸ ਨੂੰ ਰਖੇ ਰਾਮ, ਉਸ ਨੂੰ ਮਾਰੇ ਕੌਣ?' ਰਾਏ ਸਿੰਘ ਨਾਲ ਵੀ ਇਹੋ ਜਿਹੀ ਹੀ ਗੱਲ ਹੋਈ। ਫੌਜੀ ਤਾਂ ਉਸ ਨੂੰ ਮਰਿਆ ਜਾਣ ਕੇ ਛਡ ਗਏ ਸਨ। ਕਈ ਘੰਟੇ ਉਹ ਉਵੇਂ ਹੀ ਖੇਤਾਂ ਵਿਚ ਪਿਆ ਰਿਹਾ। ਲਹੂ ਨਿਕਲ ਨਿਕਲ ਕੇ ਸਰੀਰ ਤੇ ਜੰਮ ਗਿਆ। ਸ਼ਾਮ ਵੇਲੇ ਇਕ ਮਾਈ ਉਧਰ ਦੀ ਲੰਘੀ। ਉਸ ਨੇ ਪਿੰਡ ਦੇ ਚੌਧਰੀ ਨੱਥੇ ਦੀ ਲਾਸ਼ ਪਈ ਵੇਖੀ। ਉਹ ਡਰ ਗਈ। ਉਸ ਦੇ ਨੇੜੇ ਹੀ ਨੱਥੇ ਦੇ ਪੁੱਤਰ, ਭਤੀਜਾ, ਨੌਕਰ ਮਰੇ ਪਏ ਸਨ। ਥੋੜ੍ਹੀ ਜਿਹੀ ਪਰ੍ਹੇ ਕਰ ਕੇ ਬਾਲਕ ਰਾਏ ਸਿੰਘ ਦਾ ਸਰੀਰ ਵੀ ਪਿਆ ਸੀ। ਮਾਈ ਨੇ ਉਸ ਵਲ ਧਿਆਨ ਨਾਲ ਵੇਖਿਆ। ਰਾਏ ਸਿੰਘ ਦਾ ਸਾਹ ਅਜੇ ਚਲ ਰਿਹਾ ਸੀ। ਉਸ ਨੇ ਬੱਚੇ ਨੂੰ ਆਪਣੀ ਟੋਕਰੀ ਦੇ ਸਾਗ ਵਿਚ ਲੁਕਾ ਲਿਆ ਅਤੇ ਬਚਦੀ-ਬਚਾਉਂਦੀ ਉਸ ਦੇ ਰਿਸ਼ਤੇਦਾਰਾਂ ਕੋਲ, ਗੁਮਟਾਲ ਲੈ ਗਈ ਅਤੇ ਉਨ੍ਹਾਂ ਨੂੰ ਸਾਰੀ ਗੱਲ ਦੱਸੀ। ਅਕਾਲ ਪੁਰਖ ਨੇ ਮੇਹਰ ਕੀਤੀ ਅਤੇ ਰਾਏ

ਸਿੰਘ ਜਲਦੀ ਹੀ ਠੀਕ-ਠਾਕ ਹੋ ਗਿਆ। ਬਾਅਦ ਵਿਚ ਉਸ ਨੇ ਕਈ ਲੜਾਈਆਂ ਵਿਚ ਸਿੱਖਾਂ ਵਲੋਂ ਹਿੱਸਾ ਲਿਆ, ਅਤੇ ਇਸ ਦੇ ਲੜਕੇ ਰਤਨ ਸਿੰਘ ਭੰਗੂ ਨੇ ਸਿੱਖ ਇਤਿਹਾਸ ਦਾ ਅਨਮੋਲ ਗਰੰਥ 'ਪ੍ਰਾਚੀਨ ਪੰਥ ਪ੍ਰਕਾਸ਼' ਲਿਖਿਆ।

ਮਿੱਤਰ ਨੂੰ ਦਿਤੇ ਗਏ ਵਚਨ ਤੇ ਆਪਣਾ ਸਭ ਕੁਝ ਵਾਰ ਦੇਣ ਦੀ ਨੱਥੂ ਚੌਧਰੀ ਦੀ ਅਦੁਤੀ ਕੁਰਬਾਨੀ ਕਿਸੇ ਤੋਂ ਵੀ ਘਟ ਨਹੀਂ ਹੈ। ਉਦੇ ਸਿੰਘ ਦੀ ਜਾਨ ਬਚਾਉਣ ਵਾਲੀ ਰਾਜਸਥਾਨ ਦੀ ਦਾਈ 'ਪੰਨਾ' ਅਗਰ ਇਕ 'ਪੰਨਾ' ਸੀ ਤਾਂ ਰਾਏ ਸਿੰਘ ਖਾਤਰ ਸਾਰਾ ਟੱਬਰ ਵਾਰ ਦੇਣ ਵਾਲਾ ਚੌਧਰੀ ਨੱਥਾ ਕਿਸੇ 'ਹੀਰੇ' ਤੋਂ ਘਟ ਨਹੀਂ ਹੈ। ਇਸ ਗੱਲ ਦਾ ਪੰਜਾਬ ਨੂੰ ਫੱਖਰ ਹੈ।

ਜਿਸ ਤਰ੍ਹਾਂ ਹੋਰ ਸ਼ਹੀਦਾਂ ਦੀਆਂ ਯਾਦਗਾਰਾਂ ਕਾਇਮ ਕੀਤੀਆਂ ਗਈਆਂ ਹਨ, ਉਸੇ ਤਰ੍ਹਾਂ 'ਨੱਥੂ ਚੌਧਰੀ' ਦੀ ਯਾਦਗਾਰ ਵੀ ਬਣਾਈ ਜਾਣੀ ਚਾਹੀਦੀ ਹੈ ਤਾਂ ਜੋ ਲੋਕਾਂ ਨੂੰ ਉਸਦੀ ਕੀਤੀ ਕੁਰਬਾਨੀ ਤੋਂ ਸਿਖਿਆ ਮਿਲਦੀ ਰਹੇ, ਜਿਸਨੇ ਮੱਸੇ ਰੰਗੜ ਦਾ ਸਿਰ ਵੱਢਣ ਵਾਲੇ ਸਿੱਖ ਮਤਾਬ ਸਿੰਘ ਦੇ ਪੁੱਤਰ ਦੀ ਜਾਨ ਬਚਾਉਣ ਲਈ ਇਹ ਕੁਰਬਾਨੀ ਕੀਤੀ। +

# ਤਰੱਕੀ

—ਸਵ: ਬਾਵਾ ਬਲਵੰਤ—

ਤਰੱਕੀ ਕੁਝ ਨਹੀਂ ਹੋਈ ।
ਭਿਆਨਕ ਅਕਲ ਦੇ ਨਿਸ ਦਿਨ ਹਨੇਰੇ ਵਧਦੇ ਜਾਂਦੇ ਨੇ,
ਨਵੇਂ ਗੁਝਿਲ, ਨਵੇਂ ਵੰਦੇ, ਪਈ ਜੀਵਨ ਤੇ ਛਾਂਦੇ ਨੇ ।
ਲੁਟੇਰੇ ਬਦਲ ਕੇ ਆਏ ਨੇ ਹੁਣ ਪਹਿਲੇ ਲਿਬਾਸ ਅਪਣੇ ।
ਕਲਮ ਦੀ ਸ਼ਕਲ ਵਿਚ ਰਖਦੇ ਨੇ ਹੁਣ ਤਲਵਾਰ ਪਾਸ ਅਪਣੇ ।
ਕਦੀ ਲੁੱਟਾਂ ਉਜਾੜਾਂ ਵਿਚ ਕਦੀ ਲੁੱਟਾਂ ਬਜ਼ਾਰਾਂ ਵਿਚ,
ਕਤਲ ਕਰਦੇ ਨੇ ਦਿਨ ਵੇਲੇ ਕਦੀ ਕਰਦੇ ਰਹੇ ਰਾਤੀਂ,
ਤਰੱਕੀ ਕੁਝ ਨਹੀਂ ਹੋਈ ।

ਫਰੇਬਾਂ ਦੇ ਕਿਲੇ ਵਾਲੇ ਅਜੇ ਬੋਲਣ ਨਹੀਂ ਦੇਂਦੇ,
ਇਹ ਹਥਿਆਰਾਂ ਦੇ ਬੰਦੇ ਮਿਲ ਕੇ ਦੁਖ ਫੋਲਣ ਨਹੀਂ ਦੇਂਦੇ,
ਨਵੇਂ ਨਾਦਰ, ਨਵੇਂ ਜਾਫ਼ਰ ਨਜ਼ਰ ਆਉਂਦੇ ਨੇ ਹਰ ਪਾਸੇ;
ਫਕੀਰੀ ਵੀ ਵਟਾ ਆਈ ਨਵੇਂ ਖਪਰ ਨਵੇਂ ਕਾਸੇ ।
ਨਵੇਂ ਦੀਵੇ ਜਗੇ ਹਨ ਪਰ ਅਚਾਨਕ ਮੌਤ ਨੈਣਾਂ ਦੀ ।
ਤਰੱਕੀ ਕੁਝ ਨਹੀਂ ਹੋਈ ।

ਨਵੇਂ ਵਿਗਿਆਨ ਦੀ ਜਾਦੂਗਰੀ ਨਿਕਲੀ ਹੈ ਬਰਬਾਦੀ
ਬਣੀ ਹੈ ਕੈਦ ਦੁਨੀਆ ਦੀ ਨਵੀਂ ਨੀਤੀ ਦੀ ਆਜ਼ਾਦੀ ।
ਨਹੀਂ ਨਿਕਲੀ ਭਿਆਨਕ ਕੈਦ-ਗਮ ਚੋਂ ਜ਼ਿੰਦਗੀ ਹਾਲੇ,
ਹਨੇਰੇ ਵਿਚ ਅਜੇ ਤਕ ਹੈ ਸਮੇਂ ਦਾ ਆਦਮੀ ਹਾਲੇ ।
ਹਜ਼ਾਰਾਂ ਰੂਪ ਬਦਲੇ ਹਨ, ਨਹੀਂ ਪਰ ਨੀਚਤਾ ਬਦਲੀ—
ਤਰੱਕੀ ਕੁਝ ਨਹੀਂ ਹੋਈ ।

ਬਣੀ ਨਾ ਕੋਈ ਜ਼ਖਮੀ ਆਦਮੀਅਤ ਦੀ ਦਵਾ ਹਾਲੇ;
ਉਤਰਿਆ ਹੀ ਨਹੀਂ ਆਪਣੀ ਚਲਾਕੀ ਦਾ ਨਸ਼ਾ ਹਾਲੇ;
ਅਜੇ ਤਕ ਉਮਰ ਦੇ ਪੈਰਾਂ 'ਚ ਹਨ ਰੋਟੀ ਲਈ ਛਾਲੇ ।
ਕਿਸੇ ਨੇ ਵੀ ਬਣਾਈ ਨਾ ਨਵੀਂ ਇਕ ਲਹਿਰ ਸਾਗਰ ਦੀ,
ਅਜੇ ਓਹੋ ਪੁਆੜੇ ਹਨ ਸੁਖੱਲਾ ਸਾਹ ਨਹੀਂ ਕੋਈ—
ਤਰੱਕੀ ਕੁਝ ਨਹੀਂ ਹੋਈ ।

(ਜਵਾਲਾ ਮੁਖੀ ਵਿਚੋਂ)

ਨਜ਼ਮ

# ਚਲੋ ਮੁੜ ਚਲੀਏ ਆਪਣੇ ਘਰਾਂ ਨੂੰ

—ਕੰਵਰ ਸੁਖਦੇਵ—

ਚਲੋ ਮੁੜ ਚਲੀਏ ਆਪਣੇ ਘਰਾਂ ਨੂੰ
ਘਰਾਂ ਦੀ ਖ਼ਬਰ ਕੋਈ ਚੰਗੀ ਨਹੀਂ ਹੈ

ਜ਼ਹਿਰ ਹੈ ਲਹੂ ਹੈ
ਤੇ ਮੌਸਮਾਂ ਵਿਚ ਮੁਖਬਰੀ ਹੈ
ਹੈ ਕਾਤਲ ਕੌਣ ਕਿਸਦਾ ਕਤਲ ਹੋਇਆ
ਕਿਤੇ ਇਸ ਤੱਥ ਦੀ ਪੁਸ਼ਟੀ ਨਹੀਂ ਹੈ
ਘਰਾਂ ਦੀ ਖ਼ਬਰ ਕੋਈ ਚੰਗੀ ਨਹੀਂ ਹੈ —

ਆਪਾਂ ਤੁਰਨ ਵੇਲੇ ਸਰਦਲਾਂ 'ਤੇ
ਸੀ ਜੇਹੜੀਆਂ ਮੋਮਬਤੀਆਂ ਬਾਲ ਆਏ
ਇੰਤਜ਼ਾਰ ਦੇ ਦੀਵੇ ਸੀ ਜੇਹੜੇ ਜ਼ਾਲ ਆਏ
ਉਹਨਾਂ ਲੋਆਂ 'ਤੇ ਨੇਰ੍ਹੀ ਝੁੱਲ ਰਹੀ ਹੈ
ਘਰਾਂ ਦੀ ਖ਼ਬਰ ਕੋਈ ਚੰਗੀ ਨਹੀਂ ਹੈ—

ਬੜੀ ਪ੍ਰਦੇਸਾਂ ਦੀ ਹੈ ਖਾਕ ਛਾਣੀ
ਬੜਾ ਚਿਰ ਘਰਾਂ ਦੀ ਨਹੀ ਸਾਰ ਜਾਣੀ
ਜਿਨ੍ਹਾਂ ਨੂੰ ਘਰਾਂ ਦੇ ਪਹਿਰੇ ਤੇ ਛਡਕੇ ਆ ਗਏ ਸਾਂ
ਉਹਨਾਂ ਦੀ ਨਜ਼ਰ ਮੈਲੀ ਹੋ ਗਈ ਹੈ
ਘਰਾਂ ਦੀ ਖ਼ਬਰ ਕੋਈ ਚੰਗੀ ਨਹੀਂ ਹੈ

ਆਪਣੇ ਘਰਾਂ ਤੇ ਜੋ ਦਿਸਹਦਾ ਹੈ
ਉਸਦੀ ਲਾਲੀ ਤੋਂ ਲਗ ਰਿਹਾ ਹੈ
ਕਿ ਆਪਣੇ ਨਿੱਕੇ ਤੇ ਵਡੇ ਭਰਾਵਾਂ
ਪਹਿਲਾਂ ਇਲਜ਼ਾਮਾਂ ਵਰਗੀ ਫਸਲ ਬੀਜੀ
ਫਿਰ ਉਸ ਚੋਂ ਫੁੱਟ ਪਏ ਸਿਟੇ ਲਹੂ ਦੇ
ਮਾਂ ਸੀ ਮੁੰਤਜ਼ਿਰ ਦਾਣੇ ਦੀ ਘਰ ਵਿਚ
ਪਰ ਉਹ ਬੋਹਲ ਲੈ ਆਏ ਸਿਰਾਂ ਦੇ
ਸਲਾਮਤ ਪੁੱਤਾਂ ਦੇ ਦੀਦਾਰ ਦੀ ਤ੍ਰਿਹਾਈ ਅੱਮਾਂ
ਬੁੱਕ ਬੁੱਕ ਹੰਝੂਆਂ ਦੇ ਰੋ ਰਹੀ ਹੈ
ਘਰਾਂ ਦੀ ਖ਼ਬਰ ਕੋਈ ਚੰਗੀ ਨਹੀਂ ਹੈ—

ਤੇ ਸੱਚ ਏਨਾ ਹੀ ਹੈ ਯਾਰੋ
ਕਲਮਜ਼ਾਰੋ ਤੇ ਸੱਚ ਦੇ ਤਲਬਗਾਰੋ
ਜੇਹੜੇ ਇਕ ਨਦੀ ਦੇ ਨੇ ਦੋ ਕਿਨਾਰੇ
ਉਹਨਾਂ ਵਿਛੜੇ ਹੋਏ ਵੀਰਾਂ ਵਿਚਾਲੇ
ਹੁਣ ਬਸ ਹੋਰ ਕੋਈ ਚਾਰਾ ਨਹੀਂ ਹੈ
ਘਰਾਂ ਦੀ ਖ਼ਬਰ ਕੋਈ ਚੰਗੀ ਨਹੀਂ ਹੈ
ਚਲੋ ਮੁੜ ਚਲੀਏ ਆਪਣੇ ਘਰਾਂ ਨੂੰ—

# ਗ਼ਜ਼ਲ

—ਕੰਵਰ ਸੁਖਦੇਵ—

ਗਲੀ ਗਲੀ ਹੈ ਪਰਾਈ ਤੇਰੀ ਨਜ਼ਰ ਵਾਂਗੂੰ
ਤੇਰੇ ਸ਼ਹਿਰ 'ਚ ਮੈਂ ਰਹਿੰਦਾਂ ਸ਼ਹਿਰ ਬਦਰ ਵਾਂਗੂੰ
ਤੂੰ ਬੁੱਤ ਹੈ ਜਾਂ ਜੇ ਜੀਣਾ ਹੈ ਚਾਰ ਦਿਨ ਏਥੇ
ਨਹੀਂ ਤਾਂ ਤੂੰ ਵੀ ਛਪੇਂਗਾ ਬੁਰੀ ਖਬਰ ਵਾਂਗੂੰ
ਕਿ ਧੁੱਪ ਚੜ੍ਹਦੀ ਹੈ ਏਥੇ ਜ਼ਿਵੇਂ ਕਫਣ ਹੋਵੇ
ਤੇ ਰਾਤ ਸੌਂਦੀ ਹੈ ਏਥੇ ਕਿਸੇ ਕਬਰ ਵਾਂਗੂੰ
ਕਿਸੇ ਨੂੰ ਕੋਈ ਪਤਾ ਨਹੀਂ ਹੈ ਆਪਣੀ ਮੰਜ਼ਲ ਦਾ
ਹਰ ਇਕ ਸਖਸ਼ ਹੈ ਏਥੇ ਕਿਸੇ ਸਫਰ ਵਾਂਗੂੰ
ਉਹ ਆਪਣੇ ਰਾਹਾਂ ਦੇ ਹੀ ਕੰਡੇ ਬਣ ਗਿਆ ਯਾਰੋ
ਉਹ ਮਹਿਕਦਾ ਸੀ ਜੇਹੜਾ ਫੁੱਲਾਂ ਦੀ ਲਗਰ ਵਾਂਗੂੰ
ਲੁਕਾਈ ਵੰਡੀ ਗਈ ਤੂੰ ਵੀ ਵਫਾ ਪਾਲ ਕਿਤੇ
ਨਹੀਂ ਤਾਂ ਲੀਕ ਤੇ ਮਰ ਜਾਏਂਗਾ ਕੰਵਰ ਵਾਂਗੂੰ

# ਕੂਕਾ ਇਤਹਾਸ ਨਾਲ ਜੁੜਿਆ ਮਲੌਦ ਦਾ ਕਿਲਾ

—ਡਾ: ਨਰੇਸ਼

ਆਲਾ ਸਿੰਘ ਦੇ ਭਰਾ ਬਖ਼ਤ ਸਿੰਘ ਨੇ, ਸੰਨ ੧੭੧੧ ਵਿੱਚ 'ਸਹਿਨਾ' ਨਾਮੀਂ ਇਲਾਕੇ ਵਿਖੇ 'ਕੋਟ ਬਖ਼ਤ ਮੱਲ' ਨਾਂ ਦਾ ਪਿੰਡ ਆਬਾਦ ਕਰਕੇ ਜਿਹੜੀ ਜਾਗੀਰਦਾਰੀ ਕਾਇਮ ਕੀਤੀ ਸੀ, ਉਸ ਜਾਗੀਰ ਨੂੰ ਇਕ ਤਕੜੀ ਨਿਜ਼ਾਮਤ ਦਾ ਰੂਪ ਦੇਕੇ, ਉਸਦੇ ਪੁੱਤਰ ਮਾਨ ਸਿੰਘ ਨੇ ਮਲੌਦੀਏ ਰਾਈਸਾਂ ਦਾ ਇੱਕ ਅਜਿਹਾ ਘਰਾਣਾ ਤਿਆਰ ਕੀਤਾ, ਜੋ ਅਜੇ ਤੀਕ ਆਪਣੀਆਂ ਰਿਵਾਇਤਾਂ ਦੀ ਯਾਦਗਾਰ ਦੇ ਤੌਰ ਤੇ ਉਸ ਕਿਲੇ ਵਿੱਚ ਵੱਸ ਰਿਹਾ ਹੈ, ਜਿਸਨੂੰ 'ਮਲੌਦ ਦਾ ਕਿਲਾ' ਆਖਦੇ ਹਨ। ਮਾਨ ਸਿੰਘ ਤੋਂ ਪਹਿਲਾਂ ਮਲੌਦ ਦਾ ਇਹ ਇਲਾਕਾ ਰਿਆਸਤ ਮਾਲੇਰਕੋਟਲਾ ਦਾ ਹਿੱਸਾ ਸੀ, ਪਰ ਜਦੋਂ ਮਾਨ ਸਿੰਘ ਨੇ ਕੋਟ ਬਖ਼ਤ ਮੱਲ ਦੀ ਜਾਗੀਰ ਸੰਭਾਲੀ ਤਾਂ ਉਸਨੇ ਤਲਵਾਰ ਦੀ ਨੋਕ ਤੇ ਇਹ ਇਲਾਕਾ ਮਾਲੇਰਕੋਟਲੇ ਕੋਲੋਂ ਖੋਹ ਲਿਆ ਅਤੇ ਇਸਦੀ ਸੁਰੱਖਿਆ ਲਈ ਇਕ ਕਿਲਾ ਤਾਮੀਰ ਕਰਕੇ ਇਸ ਇਲਾਕੇ ਨੂੰ ਭਵਿੱਖ ਦੇ ਕਿਸੇ ਵੀ ਜੰਗੀ ਤੌਖਲੇ ਤੋਂ ਮੁਕਤ ਕਰ ਦਿੱਤਾ। ਆਪਣੇ ਜਨਮ ਦੇ ਨਾਲ ਹੀ ਇਸ ਕਿਲੇ ਨੇ ਆਪਣੇ ਮਾਲਿਕ ਮਾਨ ਸਿੰਘ ਦੀ ਦਾਨਵੀਰਤਾ ਅਤੇ ਉਸਦੀ ਸੂਰਬੀਰਤਾ ਦੇ ਨਜ਼ਾਰੇ ਵੇਖੇ ਤੇ ਇਹ ਮਹਿਸੂਸ ਕੀਤਾ ਕਿ ਇਸਦਾ ਜੀਵਨ ਸਫਲ ਹੋਵੇਗਾ।

ਪਰ ਇਸ ਵਿਚਾਰੇ ਕਿਲੇ ਨੂੰ ਕੀ ਪਤਾ ਸੀ ਕਿ ਮਾਨ ਸਿੰਘ ਦੇ ਅੱਖਾਂ ਮੀਟਦਿਆਂ ਹੀ ਉਸਦੇ ਦੋਵੇਂ ਪੁੱਤਰ, ਦਲੇਲ ਸਿੰਘ ਤੇ ਬਾਘ ਸਿੰਘ ਜੁੱਤੋ ਜੁੱਤੀ ਹੋ ਜਾਣਗੇ। ਛੋਟੇ ਭਰਾ ਬਾਘ ਸਿੰਘ ਨੇ ਧੱਕੇ ਨਾਲ ਕੋਟ ਬਖ਼ਤ ਮੱਲ ਤੇ ਕਬਜ਼ਾ ਕਰ ਲਿਆ ਅਤੇ ਵੱਡਾ ਭਰਾ ਆਪਣੇ ਹੱਕ ਦੀ ਰਾਖੀ ਲਈ ਮਹਾਰਾਜਾ ਪਟਿਆਲਾ ਤੋਂ ਮਦਦ ਮੰਗ ਲਿਆਇਆ। ਇਹ ਕਿਲਾ ਕਾਬੂ ਆਇਆ ਬਾਘ ਸਿੰਘ ਦੇ ਤੇ ਮਦਦ ਨੂੰ ਆਈ ਪਟਿਆਲੇ ਦੀ ਫੌਜ ਲੈਕੇ ਦਲੇਲ ਸਿੰਘ ਨੇ ਇਸ ਕਿਲੇ ਤੇ ਧਾਵਾ ਬੋਲ ਦਿੱਤਾ। ਬਾਘ ਸਿੰਘ ਨੇ ਆਪਣਾ ਟਿੱਲ ਦਾ ਜ਼ੋਰ ਲਾਇਆ, ਪਰ ਅਖੀਰ ਉਹ ਹਥਿਆਰ ਸੁੱਟ ਖਲੋਤਾ। ਦਲੇਲ ਸਿੰਘ ਦੀ ਮਦਦ ਤੇ ਆਈ ਫੌਜ ਵੀਹ ਹਜ਼ਾਰ ਰੁਪਿਆ ਤੇ ਇੱਕ ਤੋਪ ਨਜ਼ਰਾਨੇ ਵਜੋਂ ਲੈ ਕੇ ਚਲਦੀ ਬਣੀ ਅਤੇ ਇਸ ਕਿਲੇ ਤੇ ਦਲੇਲ ਸਿੰਘ ਦੀ ਜਿੱਤ ਦਾ ਝੰਡਾ ਝੁੱਲਣ ਲੱਗਾ।

ਸੰਨ ੧੮੨੪ ਵਿੱਚ ਜਦੋਂ ਦਲੇਲ ਸਿੰਘ ਨੇ ਅਕਾਲ ਚਲਾਣਾ ਕੀਤਾ ਤਾਂ ਉਸਦੀ ਕੋਟ ਬਖ਼ਤੇ ਵਾਲੀ ਜਾਇਦਾਦ ਦਾ ਮਾਲਿਕ ਤਾਂ ਬਣਿਆ ਉਸਦਾ ਵੱਡਾ ਪੁੱਤਰ ਫਤਹਿ ਸਿੰਘ ਪਰ ਮਲੌਦ ਅਤੇ ਪੱਖੋ ਦੀ ਜਾਗੀਰ ਹੱਥ ਆਈ ਉਸਦੇ ਛੋਟੇ ਪੁੱਤਰ ਮਿੱਤ ਸਿੰਘ ਦੇ, ਅਤੇ ਇਸ ਕਿਲੇ ਵਿੱਚ ਮਿੱਤ ਸਿੰਘ ਦਾ ਪਰੀਵਾਰ ਆਬਾਦ ਹੋ ਗਿਆ। ਇਸੇ ਮਿੱਤ ਸਿੰਘ ਦੇ ਘਰ ਬਦਨ ਸਿੰਘ ਪੈਦਾ ਹੋਇਆ, ਜਿਸਨੇ ਮਲੌਦੀਆਂ ਦੀ ਇੱਜ਼ਤ ਨੂੰ ਚਾਰ ਚੰਨ ਲਾ ਦਿੱਤੇ। ਅੰਗਰੇਜ਼ਾਂ ਨੂੰ ਖ਼ੁਸ਼ ਕਰਕੇ ਬਦਨ ਸਿੰਘ ਨੇ 'ਰਾਜਾ' ਦਾ ਖ਼ਿਤਾਬ ਪ੍ਰਾਪਤ ਕੀਤਾ ਅਤੇ ਇਸਦੇ ਨਾਲ ਹੀ ਮਲੌਦ ਨੇ ਰਿਆਸਤ ਦਾ ਰੂਪ ਧਾਰ ਲਿੱਤਾ। ਪਰ ਬਦਨ ਸਿੰਘ ਦੀ ਤਾਕਤ ਵੀ ਇਸ ਕਿਲੇ ਦੀਆਂ ਕੰਧਾਂ ਨੂੰ ਲਹੂ ਦੀਆਂ ਛਿੱਟਾਂ ਤੋਂ ਸੁਰਖਿਅਤ ਨਾ ਰੱਖ ਸਕੀ ਅਤੇ ਭਰੀ ਜੁਆਨੀ ਵਿੱਚ ਹੀ ਇਸ ਕਿਲੇ ਦੇ ਮੱਥੇ ਤੇ ਦੁੱਧ ਚਿੱਟੇ ਕਪੜਿਆਂ ਵਾਲੇ ਨਾਮਧਾਰੀਆਂ ਦੇ ਲਹੂ ਦਾ ਟਿੱਕਾ ਲੱਗ ਗਿਆ।

ਰਾਜਾ ਬਦਨ ਸਿੰਘ ਕਦੀ ਭੈਣੀ ਸਾਹਿਬ ਗੁਰੂ ਰਾਮ ਸਿੰਘ ਦੀ ਹਜ਼ੂਰੀ ਵਿੱਚ ਹਾਜ਼ਰ ਹੋਕੇ ਇਹ ਆਖ ਆਇਆ ਸੀ ਕਿ ਤੁਹਾਨੂੰ ਜਦੋਂ ਕਦੀ ਮੇਰੀ ਮਦਦ ਦੀ ਲੋੜ ਹੋਵੇ ਤਾਂ ਯਾਦ ਕਰਨਾ। ਉਸ ਸਮੇਂ ਕੂਕਾ ਹੀਰਾ ਸਿੰਘ ਉਥੇ ਮੌਜੂਦ ਸੀ ਤੇ ਉਸਨੇ ਉਸ ਸਮੇਂ ਕਿਹਾ ਸੀ, "ਰਾਜਾ! ਆਪਣਾ ਵਚਨ ਚੇਤੇ ਰੱਖੀਂ, ਲੋੜ ਤਾਂ ਅਸਾਨੂੰ ਪੈਣੀ ਹੈ।" ਪਰ ਅੰਗਰੇਜ਼ਾਂ ਨਾਲ ਹੋਈ ਦੋਸਤੀ ਸਦਕਾ ਬਦਨ ਸਿੰਘ ਲਈ ਉਹ ਵਚਨ ਨਿਭਾਉਣਾ ਔਖਾ ਹੋ ਗਿਆ ਸੀ। ਮਾਲੇਰਕੋਟਲਾ ਤੇ ਚੜ੍ਹਾਈ ਕਰਨ ਲਈ ਤੁਰੀ ਹੀਰਾ ਸਿੰਘ ਕੂਕੇ ਦੀ ਫੌਜ ਜਦੋਂ ਰਾਹ ਵਿੱਚ ਮਲੌਦ ਆ ਕੇ ਰੁਕੀ ਤਾਂ ਉਸਨੇ ਰਾਜਾ ਬਦਨ ਸਿੰਘ ਨੂੰ ਉਸਦਾ ਵਚਨ ਚੇਤੇ ਕਰਾਉਂਦਿਆਂ ਮਦਦ ਮੰਗੀ। ਰਾਜਾ ਸਾਫ਼ ਮੁੱਕਰ ਗਿਆ। ਸਿੱਟੇ ਵਜੋਂ ਇਸ ਕਿਲੇ ਦੀਆਂ ਕੰਧਾਂ ਨੇ ਨਾਮਧਾਰੀ ਮਸਤਾਨਿਆਂ ਦੀਆਂ ਲਿਸ਼ਕਦੀਆਂ ਤਲਵਾਰਾਂ ਦੇ ਨਜ਼ਾਰੇ ਵੀ ਵੇਖੇ ਤੇ ਵਾਅਦਿਓਂ ਮੁੱਕਰੇ ਬਦਨ ਸਿੰਘ ਦੀਆਂ ਫੌਜਾਂ ਦੇ ਕਰਤਬ ਵੀ।

ਧਰਮ ਅਤੇ ਦੇਸ਼ ਦੀ ਰੱਖਿਆ ਦਾ ਪ੍ਰਣ ਕਰਕੇ ਭੈਣੀ ਸਾਹਿਬ ਤੋਂ ਟੁਰੇ ਇਹਨਾਂ ਕੂਕਿਆਂ ਨੇ ਮਾਲੇਰਕੋਟਲੇ ਪੁੱਜ ਕੇ ਸ਼ਹਾਦਤ ਦਾ ਜਾਮ ਪੀਤਾ ਅਤੇ ਬਦਨ ਸਿੰਘ ਨੂੰ ਕੂਕਿਆਂ ਦਾ ਸਾਥ ਨਾ ਦੇਣ ਤੇ ਅੰਗਰੇਜ਼ਾਂ ਵਲੋਂ ਸ਼ਾਬਾਸ਼ ਪ੍ਰਾਪਤ ਹੋਈ। ਸੰਨ ੧੯੨੨ ਵਿੱਚ ਬਦਨ ਸਿੰਘ ਦੀ ਮ੍ਰਿਤੂ ਹੋਈ ਤਾਂ ਉਸਦੇ ਪੁੱਤਰ ਦਲ ਸਿੰਘ ਨੇ, ਸਰਕਾਰ ਨੂੰ ਖ਼ੁਸ਼ ਰੱਖਣ ਦੀ ਪਰੰਪਰਾ ਨੂੰ ਹੋਰ ਵੀ ਮਜ਼ਬੂਤੀ ਨਾਲ ਨਿਭਾਉਣਾ ਸ਼ੁਰੂ ਕਰ ਦਿੱਤਾ। ਬਾਪੂ ਨੂੰ ਤਾਂ ਅੰਗਰੇਜ਼ਾਂ ਨੇ ਸਿਰਫ 'ਰਾਜਾ' ਦਾ ਖ਼ਿਤਾਬ ਹੀ ਬਖ਼ਸ਼ਿਆ ਸੀ, ਪਰ ਪੁੱਤਰ 'ਰਾਜਾ' ਤੋਂ 'ਰਾਜਾ ਬਹਾਦਰ' ਹੋ ਗਿਆ ਅਤੇ ਉਸਦੇ ਨਾਂ ਦੇ ਨਾਲ ਓ.ਬੀ.ਆਈ. ਦਾ ਦੁਮਛੱਲਾ ਵੀ ਜੁੜ ਗਿਆ।✻

# ਯਾਰੜਿਆ

—ਸੁਰਜੀਤ ਖੁਰਸ਼ੀਦੀ—

ਮੇਰੇ ਯਾਰੜਿਆ,
ਤੇਰੀ ਹਰ ਪਾਸੇ ਕਨਸੋ
ਓ ਮੇਰੇ ਯਾਰੜਿਆ ।
ਪਾਰਾ ਹੈਂ, ਜਾਂ ਦਿਲ ਤੂੰ ਮੇਰਾ ?
ਕਿਤੇ ਤਾਂ ਟਿਕ ਖਲੋ
ਓ ਮੇਰੇ ਯਾਰੜਿਆ, ਤੇਰੀ......
ਬਾਹਰ ਜਾਈਏ
ਤਾਂ ਅੰਦਰ ਵਸੇਂ
ਅੰਦਰ ਆਈਏ
ਤਾਂ ਬਾਹਰ ਹੱਸੇਂ
ਕਿਤੇ ਤਾਂ ਯਾਰ-ਖਲੋ
ਓ ਮੇਰੇ ਯਾਰੜਿਆ—ਤੇਰੀ......
ਜੇ ਅੜਿਆ ਤੂੰ ਘੁੰਡ ਹੀ ਕਢਣਾ
ਹਾਰ ਸ਼ਿੰਗਾਰ ਲਕੋ
ਓ ਮੇਰੇ ਯਾਰੜਿਆ—ਤੇਰੀ......
ਫੁੱਲ ਦੀ ਮਹਿਕ ਚੌਫੇਰੇ ਫਿਰਦੀ
ਪੱਤ ਨਾ ਸਕਣ ਲਕੋ
ਓ ਮੇਰੇ ਯਾਰੜਿਆ—ਤੇਰੀ......
ਕਤਰਾ ਕਤਰਾ ਸਾਗਰ ਬਣਦਾ
ਕਿਣਕਾ ਕਿਣਕਾ ਸਹਿਰਾ ਬਣਦਾ
ਫੇਰ ਦਸੇਂ ਤੂੰ ਕੀ ਲਕੋ
ਓ ਮੇਰੇ ਯਾਰੜਿਆ
ਤੇਰੀ ਹਰ ਪਾਸੇ ਕਨਸੋ

---

*ਵਰਤਮਾਨ ਸਮੇਂ ਭਾਵੇਂ ਇਹ ਕਿਲਾ ਵੇਖਣ ਵਿੱਚ ਕਿਲ੍ਹਾ ਹੀ ਹੈ, ਪਰ ਇਸਦਾ ਰੂਪ ਰਾਈਸਾਂ ਦੀ ਹਵੇਲੀ ਦਾ ਹੈ। ਮੁੱਖ ਦੁਆਰ ਲੰਘਦਿਆਂ ਹੀ, ਖੁਲ੍ਹੇ ਵਿਹੜੇ ਵਿੱਚ, ਰੱਜੇ ਪੁੱਜੇ ਜ਼ਿਮੀਦਾਰ ਘਰਾਣੇ ਵਾਲਾ ਹਰ ਨਜ਼ਾਰਾ ਵੇਖਿਆ ਜਾ ਸਕਦਾ ਹੈ । ਕਿਲ੍ਹੇ ਅੰਦਰ ਬੱਝੀਆਂ ਗਾਈਆਂ-ਮੱਝੀਆਂ, ਦਾਣਿਆਂ ਦੇ ਢੇਰ ਅਤੇ ਅਨਾਜ ਦੀਆਂ ਬੋਰੀਆਂ, ਮੰਜੇ ਤੇ ਬੈਠੇ ਸਰਦਾਰ ਸਾਹਿਬ ਤੇ ਭੋਏਂ ਬੈਠੀ ਪਰਜਾ । ਵੱਸਦੇ ਟੱਬਰ ਦੇ ਬਾਵਜੂਦ ਆਪਣੇ ਪਸਾਰੇ ਦੀ ਉਪਰਾਂ ਅਤੇ ਧੁਰ ਅੰਦਰਲੇ ਹਿੱਸਿਆਂ ਦੀ ਬੇਆਬਾਦੀ ਤੇ ਨਮੋਸ਼ਿਆ ਇਹ ਕਿਲ੍ਹਾ ਅੱਜ ਸਿਰਫ ਆਪਣੀ ਇਮਾਰਤ ਕਾਰਨ ਹੀ ਕਿਲ੍ਹਾ ਅਖਵਾ ਰਿਹਾ ਹੈ ।

ਮੁਖੀ, ਭਾਈ ਵੀਰ ਸਿੰਘ ਚੇਅਰ,
ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ

# ਇਕ ਮਨੋ ਅਵਸਥਾ

—ਸੁਰਜੀਤ ਖੁਰਸ਼ੀਦੀ—

ਝੂਮਦੀ ਹੈ ਜ਼ਿੰਦਗੀ,
ਮਸਤ ਮਸਤ ਬਿਨ ਪੀਏ ।
ਜਵਾਨੀਆਂ, ਮਸਤਾਨੀਆਂ,
ਮਸਤ ਮਸਤ ਬਿਨ ਪੀਏ ।
ਜਗਾ ਰਹੇ ਨੇ ਹਰ ਦਿਸ਼ਾ
ਭਵਿਸ਼-ਆਸ ਦੇ ਦੀਏ
ਝੂਮਦੀ ਹੈ ਜ਼ਿੰਦਗੀ ।...

ਜਾ ਰਹੀ ਹੈ ਮਾਂਦਗੀ ।
ਆ ਰਹੀ ਤਾਬੰਦਗੀ ।
ਵਧ ਰਹੇ ਨੇ ਕਾਫ਼ਲੇ
ਘਟ ਰਹੇ ਨੇ ਫ਼ਾਸਲੇ
ਜਵਾਨੀਆਂ ਨੇ ਹੋਸ਼ਮੰਦ
ਕਰ ਰਹੀਆਂ ਨੇ ਸਰ ਬੁਲੰਦ
ਧਰਤ ਹੈ ਸੰਵਾਰਨੀ ।
ਜ਼ਿੰਦਗੀ ਨਿਹਾਰਨੀ ।
ਜਗ ਰਹੇ ਨੇ ਹਰ ਦਿਸ਼ਾ
ਭਵਿਸ਼-ਆਸ ਦੇ ਦੀਏ
ਝੂਮਦੀ ਹੈ ਜ਼ਿੰਦਗੀ......
ਮਸਤ ਮਸਤ ਬਿਨ ਪੀਏ ।
ਰੋਕ ਨਾ ਰਹਿਣੀ ਕੋਈ ।
ਟੋਕ ਨਾ ਸਹਿਣੀ ਕੋਈ
ਵਿਕਾਸ ਦਾ ਇਹ ਕਰਮ ਹੈ
ਵਧਣਾ ਹੀ ਇਕ ਧਰਮ ਹੈ
ਵਧ ਰਹੀਆਂ ਜਵਾਨੀਆਂ
ਜਗਾ ਰਹੀਆਂ ਐਲਾਨੀਆਂ
ਭਵਿਸ਼-ਆਸ ਦੇ ਦੀਏ
ਮਸਤ ਮਸਤ ਬਿਨ ਪੀਏ
ਝੂਮਦੀ ਹੈ ਜ਼ਿੰਦਗੀ
ਮਸਤ ਮਸਤ ਬਿਨ ਪੀਏ......।

# ਸੂਬਾ ਗੰਡਾ ਸਿੰਘ ਜੀ

ਸੇਵਾ ਦੇ ਪੁੰਜ, ਸਬਰ-ਸੰਤੋਖ ਤਿਆਗ ਦੀ ਮੂਰਤ, ਪਰਮਾਰਥ ਦੇ ਰਾਹੀ, ਇਕ ਪੂਰਨ ਗੁਰਸਿੱਖ, ਹਿਰਦੇ ਵਿਚ ਸਤਿਗੁਰੂ ਜੀ ਦਾ ਨਿਵਾਸ, ਮੁੱਖ 'ਚ ਹਮੇਸ਼ਾਂ ਉਨ੍ਹਾਂ ਦੇ ਪਵਿੱਤਰ ਬਚਨ ਤੇ ਨਾਮ ਸਿਮਰਣ, ਉੱਚ ਅਧਿਆਤਮਕ ਸਿਖਰਾਂ ਦੇ ਪ੍ਰਾਪਤ ਕਰਤਾ, ਸੂਬਾ ਗੰਡਾ ਸਿੰਘ ਜੀ ਦਾ ਜਨਮ ਪਿੰਡ ਗੋਂਦਲਾਵਾਲੇ, ਜ਼ਿਲ੍ਹਾ ਗੁਜਰਾਂਵਾਲਾ (ਪਾਕਿਸਤਾਨ) ਸੰਮਤ ੧੯੫੨ (ਸੰਨ ੧੮੯੫ ਈ.) ਵਿਚ, ਪਿਤਾ ਦਿਆਲ ਸਿੰਘ, ਮਾਤਾ ਹੁਕਮੀ ਜੀ ਦੇ ਗ੍ਰਹਿ ਵਿਖੇ ਹੋਇਆ। ਚਾਰ ਭਰਾ ਤੇ ਇਕ ਭੈਣ। ਆਪ ਜੀ ਦੂਸਰੇ ਨੰਬਰ ਤੇ ਸਨ। ਆਪ ਜੀ ਦੇ ਪਿਤਾ ਸ: ਦਿਆਲ ਸਿੰਘ ਜੀ ਸਾਰਾ ਸਮਾਂ ਭਜਨ-ਬੰਦਗੀ ਕਰਕੇ ਸਫਲ ਕਰਦੇ। ਉਨ੍ਹਾਂ ਦੇ ਸਾਧੂ ਸੁਭਾਅ ਦਾ ਅਸਰ ਆਪ ਜੀ ਦੀ ਸ਼ਖ਼ਸੀਅਤ ਤੇ ਸਪੱਸ਼ਟ ਤੇ ਸਿੱਧੇ ਰੂਪ ਵਿਚ ਸੀ। ਆਪ ਜੀ ਦੇ ਦਾਦਾ ਜੀ ਦੇ ਭਰਾ, ਬਾਬਾ ਝੰਡਾ ਸਿੰਘ ਜੀ ਨੇ, ਭਾਈ ਬਾਲੇ ਵਾਲੀ ਜਨਮ ਸਾਖੀ ਦਾ ਪਾਠ ਕਰਨ ਲਈ ਆਪ ਜੀ ਨੂੰ ਪ੍ਰੇਰਨਾ ਦਿਤੀ। ਸਾਖੀਆਂ ਪੜ੍ਹ ਕੇ, ਸਤਿਗੁਰੂ ਜੀ ਦੇ ਚਰਨਾਂ ਵਿਚ ਲਿਵ-ਲੀਨ ਹੋ ਜਾਣ ਦੀ ਆਦਤ ਬਚਪਨ ਤੋਂ ਲੈ ਕੇ ਬਿਰਧਾਵਸਥਾ ਤੱਕ ਬਣੀ ਰਹੀ ਤੇ ਇਸੇ ਕਰਕੇ ਅੱਖਾਂ ਤੇ ਮੋਟੇ-ਮੋਟੇ ਸ਼ੀਸ਼ੇ ਲਗਾ ਕੇ ਜਨਮ-ਸਾਖੀ ਤੇ ਆਦਿ ਗ੍ਰੰਥ ਸਾਹਿਬ ਦਾ ਪਾਠ ਕਰਕੇ, ਆਪਣਾ ਜੀਵਨ ਸਫਲ ਕਰਦੇ। ਸਵੇਰੇ ਤ੍ਰਿੰਨ ਵਜੇ ਉਠ ਕੇ, ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਜਪੁਜੀ ਸਾਹਿਬ ਦਾ ਪਾਠ ਪੰਜ ਵਾਰੀ ਕਰਨ ਦਾ ਨਿੱਤਨੇਮ ਆਰੰਭਿਆ। ਇਕ ਦਿਨ ਅੰਮ੍ਰਿਤ ਵੇਲੇ ਉਠਨ ਵਿਚ ਜ਼ਰਾ ਦੇਰੀ ਹੋ ਗਈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਗਵੇਂ ਕਪੜਿਆਂ ਵਿਚ ਬਾਲਕ (ਗੰਡਾ ਸਿੰਘ ਜੀ) ਨੂੰ ਆਣ ਹਲੂਣਿਆਂ ਤੇ ਪਾਠ ਕਰਨ ਦੀ ਪ੍ਰੇਰਣਾ ਦਿਤੀ।

ਨਾਮ ਸਿਮਰਣ ਦੇ ਨਾਲ-ਨਾਲ ਬਚਪਨ ਤੋਂ ਹੀ ਆਪ ਜੀ ਨੂੰ ਸਾਧ-ਸੰਗਤ ਨੂੰ ਲੰਗਰ ਛਕਾਣ ਤੇ ਜਲ ਪਾਣੀ ਦੀ ਸੇਵਾ ਕਰਨ ਦਾ ਅਤਿ ਸ਼ੌਕ ਸੀ। ਹਰ ਮਹੀਨੇ ਏਮਨਾਬਾਦ (ਲਾਹੌਰ) ਜਾ ਕੇ ਸਾਰਾ-ਸਾਰਾ ਦਿਨ ਅਣਥੱਕ ਸੇਵਾ ਵਿਚ ਜੁਟੇ ਰਹਿੰਦੇ। ਉਥੇ ਆਪ ਜੀ ਦੇ ਇਕ ਸਾਥੀ ਨੱਥਾ ਸਿੰਘ ਜੀ ਨੇ ਸੰਤ ਕੇਸਰ ਸਿੰਘ ਜੀ ਕੋਲੋਂ ਭਜਨ ਪੁੱਛਣ ਦੀ ਪ੍ਰੇਰਣਾ ਦਿੱਤੀ। ਗੁਜਰਾਂਵਾਲੇ ਨੱਥਾ ਸਿੰਘ ਜੀ, ਆਪ ਜੀ ਨੂੰ ਨਾਲ ਲੈ ਕੇ ਸੰਤਾਂ ਦੇ ਚਰਣਾਂ ਵਿਚ ਹਾਜ਼ਿਰ ਹੋ ਗਏ। ਸੰਤਾਂ ਨੇ ਆਪਣੇ ਪਰਨੇ ਦਾ ਅਧਾ ਹਿੱਸਾ ਆਪ ਜੀ ਦੇ ਸਿਰ ਤੇ ਰੱਖ ਕੇ ਅੱਧਾ ਆਪਣੇ ਸਿਰ ਤੇ ਰੱਖ ਕੇ ਨਾਲ ਹੀ ਖੱਬਾ ਹੱਥ ਆਪ ਜੀ ਦੇ ਸਿਰ ਤੇ ਰਖਿਆ ਤੇ ਕੰਨ ਵਿਚ ਭਜਨ ਦੇ ਕੇ ਗੁਰਸਿੱਖੀ ਦੇ ਮਾਰਗ ਤੇ ਚੜ੍ਹ ਦਿਤਾ।

ਆਪ ਜੀ ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਦੇ ਚਰਨਾਂ ਦੇ ਅਨਿੰਨ ਸੇਵਕ ਬਣ ਗਏ। ਸੰਤਾਂ ਨੇ ਜੀਊਣ ਦੀ ਜਾਚ ਦਸੀ ਤੇ ਆਪਣੀ ਕ੍ਰਿਪਾ ਦ੍ਰਿਸ਼ਟੀ ਰਾਹੀਂ ਕਾਇਆ ਕਲਪ ਕਰ ਦਿਤੀ। ਜਦੋਂ ਵੀ ਸੰਤ ਜੀ ਗੁਜਰਾਂਵਾਲੇ ਆਉਂਦੇ, ਡੇਰਾ ਆਪ ਜੀ ਦੇ ਘਰ ਰੱਖਦੇ, ਜਿਸ ਕਰਕੇ ਆਪ ਜੀ ਤੇ ਆਪ ਜੀ ਦੀ ਧਰਮ-ਪਤਨੀ ਸ੍ਰੀਮਤੀ ਕੇਸਰ ਕੌਰ ਜੀ ਨੂੰ ਸੰਤਾਂ ਦੀ ਸੇਵਾ ਕਰਨ ਦਾ ਸੁਭਾਗ ਮਿਲਦਾ। ਇਕ ਦਿਨ ਸੰਤਾਂ ਨੇ ਦੀਵਾਨ ਵਿਚ ਗਲ ਵਿਚ ਪੱਲਾ ਪਾ ਕੇ ਫੁਰਮਾਇਆ, "ਸਾਨੂੰ ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦੇ ਰਹੇ ਹਨ ਅਤੇ ਫੁਰਮਾ ਰਹੇ ਹਨ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੇਹ ਸ਼ਬਦ ਦੀ ਦੇਹ ਹੈ, ਜਿਸ ਨੂੰ ਨਾ ਅੱਗ ਸਾੜ ਸਕਦੀ ਤੇ ਨਾ ਪਾਣੀ ਡੋਬ ਸਕਦਾ ਹੈ।" ਆਪ ਜੀ ਨੂੰ ਪੂਰਨ ਸਤਿਗੁਰੂ ਦੇ ਲੜ ਲਾ ਦਿਤਾ। ਆਪ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨ-ਕੰਵਲਾਂ ਦੇ ਭੌਰੇ ਬਣ ਗਏ। ਸਤਿਗੁਰੂ ਜੀ ਦੇ ਹੁਕਮਾਂ ਤੇ ਆਦੇਸ਼ਾਂ ਦਾ ਪਾਲਨ ਕਰਕੇ, ਸਾਧ-ਸੰਗਤ ਦੀ ਸੇਵਾ ਕਰਨ ਦਾ ਸ਼ੁਭ ਅਵਸਰ ਆਪ ਜੀ ਨੂੰ ਪ੍ਰਾਪਤ ਹੋਇਆ। ਸ੍ਰੀ ਭੈਣੀ ਸਾਹਿਬ, ਸ੍ਰੀ ਜੀਵਨ-ਨਗਰ ਦੀ ਬੰਜਰ-ਭੂਮੀ ਤੇ ਅਨੇਕਾਂ ਇੰਜਨ ਤੇ ਪੰਪ ਫਿਟ ਕਰਕੇ ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਵੀਰਾਣ ਭੂਮੀ ਨੂੰ ਲਹਿ-ਲਹਾਂਦੇ ਖੇਤਾਂ ਵਿਚ ਪ੍ਰਵਰਤਿਤ ਕਰ ਦਿਤਾ। ਸਤਿਗੁਰੂ ਜੀ ਦਾ ਸੰਗੀਤ ਲਈ ਅਥਾਹ ਪਿਆਰ ਵੇਖ ਕੇ, ਉਹਨਾਂ ਲਈ ਇਕ ਬੜਾ ਸੁਰੀਲਾ ਤੇ ਸੋਹਣਾ ਤਾਊਸ ਬਣਾਇਆ ਤੇ ਨਾਲ ਹੀ ਇਕ ਐਸਾ ਯੰਤਰ ਤਿਆਰ ਕੀਤਾ, ਜਿਸ ਨਾਲ ਮਾਤਰਾਂ ਦਾ ਪੂਰਨ ਗਿਆਨ ਹੋ ਜਾਂਦਾ। ਉਸਦੇ ਅਨੁਸਾਰ ਰਾਗ, ਸੁਰ, ਲੈ ਤਾਲ ਦਾ ਅਭਿਆਸ ਹੋ ਸਕਦਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਤੇ ਮਹਾਰਾਜ ਬੀਰ ਸਿੰਘ ਜੀ ਨੇ ਇਸਦੀ ਵਰਤੋਂ ਕੀਤੀ।

ਸ੍ਰੀ ਭੈਣੀ ਸਾਹਿਬ ਵਿਖੇ ਇਕ ਮਹਾਨ-ਕੁੰਡ ਦਾ ਨਿਰਮਾਣ ਕੀਤਾ, ਜਿਸ ਦੇ ਅਵਸ਼ੇਸ਼ ਅੱਜ ਵੀ ਦਿਸਦੇ ਹਨ। ਸਤਿਗੁਰੂ ਜੀ ਨਾਲ ਅਨੇਕਾਂ ਵਾਰੀ ਦੌਰਿਆਂ ਤੇ ਜਾਂਦੇ ਰਹੇ ਤੇ ਅਨੇਕਾਂ ਕੌਤਕ ਵੇਖਣ ਦੇ ਅਵਸਰ ਮਿਲੇ। ਜਿਸ ਵੇਲੇ ਸਤਿਗੁਰੂ ਜੀ ਦਾ ਸੁਨੇਹਾ ਮਿਲ ਜਾਂਦਾ ਉਸੇ ਵੇਲੇ ਹੀ ਹੁਕਮਾਂ ਦੀ ਪਾਲਣਾ ਕਰਨ ਲਈ ਤੇ ਦਰਸ਼ਨ ਕਰਨ ਲਈ ਉਤਾਵਲੇ ਹੋ ਉਠਦੇ। ਦਿੱਲੀ ਆਉਂਦਿਆਂ ਸਾਰ ਹੀ, ਸਤਿਗੁਰੂ ਜੀ ਆਪ ਜੀ ਨੂੰ ਸਭ ਤੋਂ ਪਹਿਲਾਂ ਸੁਨੇਹਾ ਭੇਜ ਕੇ ਬੁਲਾਂਦੇ। ਆਪ ਜੀ ਸਤਿਗੁਰੂ ਜੀ ਦੀਆਂ ਵਿਸ਼ੇਸ਼ ਬਖ਼ਸ਼ਸ਼ਾਂ ਤੇ ਖੁਸ਼ੀਆਂ ਦੇ ਪਾਤਰ ਸਨ। ਇਕ ਵਾਰੀ ਆਪ ਜੀ ਦੀ ਸੱਜੀ ਬਾਂਹ ਦੋ ਗਰਾਰੀਆਂ ਵਿਚ ਫਸ ਗਈ। ਅੱਖ ਦੇ ਪਲਕਾਰੇ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦਰਸ਼ਨ ਦੇ ਕੇ, ਆਪਣਾ ਹੱਥ ਮਾਰ ਕੇ ਗਰਾਰੀਆਂ ਵਿਚ ਫਸੀ ਹੋਈ ਬਾਂਹ ਨੂੰ ਅਡੋਲ ਖਿੱਚ

ਲਿਆ। ਅਗਲੇ ਦਿਨ ਸਤਿਗੁਰੂ ਜੀ ਵਿਵਹਾਰਿਕ ਤੌਰ ਤੇ ਪਤਾ ਲੈਣ ਆਏ ਤੇ ਪੁਛਿਆ, 'ਮਿਸਤ੍ਰੀ ਜੀ ਹੁਣ ਕੀ ਹਾਲ ਹੈ?' ਆਪ ਜੀ ਨੇ ਉੱਤਰ ਦਿਤਾ, 'ਸੱਚੇ ਪਾਤਸ਼ਾਹ ਜੀ, ਆਪਜੀ ਨੇ ਹੀ ਤਾਂ ਮੇਰੀ ਬਾਂਹ ਖਿੱਚ ਕੇ ਕੱਢੀ ਸੀ।' ਅੱਗੋਂ ਸਤਿਗੁਰੂ ਜੀ ਨੇ ਉੱਤਰ ਦਿਤਾ, "ਚੁੱਪ, ਜਿਸ ਨੂੰ ਲੋੜ ਸੀ, ਉਸ ਨੇ ਆਪ ਹੀ ਰੱਖ ਲਈ।" ਤੇ ਉਸ ਬਾਂਹ ਨਾਲ ਜੀਵਨ ਭਰ ਸਾਧ ਸੰਗਤ ਦੀ ਸੇਵਾ ਕੀਤੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦੋਂ ਸਰੀਰਕ ਉਹਲਾ ਕਰ ਲਿਆ, ਆਪ ਜੀ ਦੇ ਦਿਲ ਅੰਦਰ ਬਾਰ-ਬਾਰ ਵਿਚਾਰਾਂ ਦਾ ਪ੍ਰਵਾਹ ਉਮੜ ਪੈਂਦਾ, "ਸੰਤ ਕੇਸਰ ਸਿੰਘ ਜੀ ਚਵਿੰਡਾ ਨੇ ਮੇਰੀ ਬਾਂਹ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਫੜਾਈ ਸੀ, ਸਤਿਗੁਰੂ ਜੀ ਮੇਰੀ ਬਾਂਹ ਅੱਗੋਂ ਕਿਸੇ ਨੂੰ ਨਹੀਂ ਫੜਾ ਗਏ।" ਇਨ੍ਹਾਂ ਵਿਚਾਰਾਂ ਦੀ ਉਧੇੜ ਬੁਣ ਦੇ ਅੰਦਰ ਦਿੱਲੀ ਜਾਣ ਦੀ ਆਗਿਆ ਮੰਗੀ। ਇਹ ਅਰਜ਼ ਸੁਣ ਕੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪ ਜੀ ਦੀ ਬਾਂਹ ਘੁੱਟ ਕੇ ਫੜੀ ਤੇ ਹੁਕਮ ਕੀਤਾ, "ਸੰਤ ਜੀ, ਤੁਸਾਂ ਅਜੇ ਕਿਧਰੇ ਨਹੀਂ ਜਾਣਾ।" ਸ਼ੰਕਾ ਦੇ ਬੱਦਲ ਉਡ ਗਏ, ਆਪ ਜੀ ਨੂੰ ਪੂਰਨ ਵਿਸ਼ਵਾਸ ਹੋ ਗਿਆ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਆਪ ਜੀ ਦੀ ਬਾਂਹ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਫੜਾ ਗਏ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਣਾਂ ਨਾਲ ਅਥਾਹ ਪਿਆਰ ਹੋ ਗਿਆ। ਸਤਿਗੁਰੂ ਜੀ ਦੇ ਪਿਆਰ ਦੀ ਵੀ ਕੋਈ ਸੀਮਾ ਨਹੀਂ ਸੀ। ੧੯੬੩ ਵਿਚ ਆਪ ਜੀ ਬਹੁਤ ਸਖਤ ਬੀਮਾਰ ਹੋ ਗਏ। ਬਚਣ ਦੀ ਕੋਈ ਆਸ ਨਹੀਂ ਸੀ। ਸਤਿਗੁਰੂ ਜੀ ਨੇ ਵਿਸ਼ੇਸ਼ ਕ੍ਰਿਪਾ ਕੀਤੀ ਤੇ ਦੇਹ ਆਰੋਗਤਾ ਬਖਸ਼ੀ। ਆਪ ਜੀ ਨੂੰ ਇਹ ਗਰਵ ਸੀ, ਕਿ ਆਪ ਜੀ ਦੀ ਉਮਰ ਦੀ ਤਾਰੀਖ ਸਤਿਗੁਰੂ ਜੀ ਨੇ ਪਾਈ ਹੈ। ਜਦੋਂ ਕਦੇ ਵੀ ਸਰੀਰ ਰੋਗਗ੍ਰਸਤ ਹੁੰਦਾ, ਸਤਿਗੁਰੂ ਜੀ ਵਿਸ਼ੇਸ਼ ਕ੍ਰਿਪਾ ਕਰਕੇ ਦੇਹ ਆਰੋਗਤਾ ਬਖ਼ਸ਼ਦੇ। ੧੯੯੨ ਵਿਚ ਸਰੀਰ ਦੇ ਅੰਦਰ ਚਾਰ-ਚਾਰ ਪੱਥਰੀਆਂ ਸਤਾਣ ਲਗ ਪਈਆਂ। ਸਤਿਗੁਰੂ ਜੀ ਦੇ ਪਵਿੱਤ੍ਰ ਚਰਣ-ਕੰਵਲਾਂ ਤੇ ਸੀਸ ਰੱਖਣ ਦੀ ਦੇਰ ਹੀ ਸੀ ਕਿ ਸਰੀਰ ਰੋਗ ਮੁਕਤ ਹੋ ਗਿਆ। ਸਾਰਾ ਦਿਨ ਭਜਨ ਬੰਦਗੀ ਵਿਚ ਲਿਵ-ਲੀਨ ਰਹਿਣਾ ਤੇ ਜਦੋਂ ਕਦੇ ਕਿਸੇ ਨੇ ਆਪ ਜੀ ਨੂੰ ਸ਼ਹੀਦੀਆਂ ਦੇਣ ਲਈ ਆਉਣਾ ਜਾਂ ਮਿਲਣ ਲਈ ਆਉਣਾ, ਹਮੇਸ਼ਾਂ ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ, ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਚਨ ਸੁਣਾ ਕੇ ਜਾਂ ਉਹਨਾਂ ਕੋਲੋਂ ਸੁਣ ਕੇ ਸਮੇਂ ਦਾ ਸਦਪਯੋਗ ਕਰਨਾਂ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਸਦਕਾ ਆਪ ਜੀ ਨੇ ਨਿੱਕੇ-ਨਿੱਕੇ ਕੰਮ ਤੋਂ ਲੈ ਕੇ ਵੱਡੇ-ਵੱਡੇ ਕੰਮ ਆਪਣੀ ਵਿਸ਼ੇਸ਼ ਪ੍ਰਤਿਭਾ ਰਾਹੀਂ ਕਰ ਵਿਖਾਏ ਤੇ ਸੱਚੇ ਪਾਤਸ਼ਾਹ ਜੀ ਨੇ ਬੜੇ ਪਿਆਰ ਨਾਲ 'ਮਿਸਤ੍ਰੀ ਜੀ' ਕਹਿ ਕੇ ਬੁਲਾਉਣਾ ਸ਼ੁਰੂ ਕਰ ਦਿਤਾ। ਹਮੇਸ਼ਾਂ ਸੱਚ ਬੋਲਣਾ, ਦਾਨ-ਪੁੰਨ ਕਰਨਾ, ਕਿਸੇ ਜੀਵ ਜੰਤੂ ਦਾ ਦਿਲ ਨਾ ਦੁਖਾਉਣਾ, ਸਾਧ-ਸੰਗਤ ਦੀ ਸੇਵਾ ਕਰਨਾ, ਆਪਣੇ ਚਿਤ ਨੂੰ ਹਮੇਸ਼ਾਂ ਸੱਚੇ ਪਾਤਸ਼ਾਹ ਜੀ ਦੇ ਚਰਣਾਂ ਵਿਚ ਜੋੜੀ ਰੱਖਣਾ, ਆਪਣੀ ਰਸਨਾ ਤੇ ਹਰ ਵੇਲੇ ਸੰਤਾਂ-ਸਾਧਾਂ ਦੇ ਬਚਨ, ਉਚ ਅਧਿਆਤਮਕ ਸਿਖਰਾਂ ਨੂੰ ਛੋਹਿਆ ਹੋਇਆ ਵੇਖ ਕੇ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਤ ਕਹਿ ਕੇ ਨਿਵਾਜਣਾ ਸ਼ੁਰੂ ਕਰ ਦਿਤਾ ਤੇ ਦਿੱਲੀ ਦੀ ਸਾਧ-ਸੰਗਤ ਦੀ ਸੇਵਾ, ਕਿਧਰੇ ਵਿਆਹਾਂ ਦੇ ਕੰਮ ਸਿਰੇ ਚਾੜ੍ਹ ਕੇ, ਕਿਧਰੇ ਲੰਗਰ ਤੇ ਸ਼ਹੀਦੀਆਂ ਦੀ ਮਾਇਆ ਇਕੱਤ੍ਰ ਕਰਕੇ, ਕਿਧਰੇ ਸਾਧ-ਸੰਗਤ ਦੇ ਮਸਲੇ ਹੱਲ ਕਰਕੇ ਆਪਣਾ ਸਮਾਂ ਸਫਲ ਕਰਦੇ। ਇਹਨਾਂ ਦੀ ਸੇਵਾ ਵੇਖ ਕੇ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਆਪ ਜੀ ਨੂੰ ਦਿੱਲੀ ਦਾ ਸੂਬਾ ਥਾਪ ਦਿਤਾ। ਮਿਸਤ੍ਰੀ ਤੋਂ ਸੰਤ ਜੀ ਤੇ ਫਿਰ ਸੂਬਾ ਜੀ। ੧੯੮੯ ਦੇ ਹੋਲੇ ਤੇ ਪੰਥ ਰਤਨ ਦੀ ਉਪਾਧੀ ਨਾਲ ਸਨਮਾਨਤ ਕੀਤਾ।

ਸਤਿਗੁਰੂ ਜੀ ਦੇ ਦਰਸ਼ਨਾਂ ਦੀ ਲਾਲਸਾ ਹਮੇਸ਼ਾਂ ਬਣੀ ਰਹਿੰਦੀ। ਅਖੀਰਲੇ ਸੁਆਸ ੨੦-੬-੯੫ ਮੰਗਲਵਾਰ ਵਾਲੇ ਦਿਨ ਸਤਿਗੁਰੂ ਜੀ ਤੇ ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਦੇ ਚਰਣਾਂ ਵਿਚ ਧਿਆਨ ਰਖਦਿਆਂ, ਪੂਰੇ ਹੋਏ। ਇਉਂ ਲੱਗਾ ਜਿਵੇਂ ਸਤਿਗੁਰੂ ਜੀ ਆਪ ਜੀ ਨੂੰ ਅਡੋਲ ਬਾਂਹ ਤੋਂ ਫੜ ਕੇ ਸੱਚ-ਖੰਡ ਵਿਚ ਲੈ ਗਏ ਹਨ।

ਨਾ: ਵਿ: ਜ:







# ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦਾ ੨੪ਵਾਂ ਵਾਰਸ਼ਿਕ ਸੰਮੇਲਨ

ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦਾ ੨੪ਵਾਂ ਵਾਰਸ਼ਕ ਸੰਮੇਲਨ ੨੦ ਜੂਨ ਤੋਂ ੩੦ ਜੂਨ ੧੯੯੯ ਤਕ ਸ੍ਰੀ ਭੈਣੀ ਸਾਹਿਬ ਵਿਚ ਹੋਇਆ ਹੈ। ਸੰਨ ੧੯੬੫ ਵਿਚ ਇਸ ਦਾ ਵਿਧੀਵਤ ਪਹਿਲਾ ਸੰਮੇਲਨ ਹੋਇਆ ਸੀ। ਨਾਮਧਾਰੀ ਨੌਜਵਾਨਾਂ ਵਿਚ ਅੰਤਾਂ ਦਾ ਜੋਸ਼ ਸੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਨੌਜਵਾਨਾਂ ਨੂੰ ਇਵੇਂ ਆਪਣੇ ਵਲ ਆਕ੍ਰਸ਼ਿਤ ਕੀਤਾ ਸੀ ਜਿਵੇਂ ਚੁੰਬਕ ਲੋਹੇ ਨੂੰ ਖਿਚਦਾ ਹੈ। ਉਸ ਵੇਲੇ ਜਥੇ ਦਾ ਬਾਕਾਇਦਾ ਲਿਖਤੀ ਵਿਧਾਨ ਤਿਆਰ ਕੀਤਾ ਗਿਆ। ਇਸ ਦੇ ਪਹਿਲੇ ਪਰਧਾਨ ਮਾਸਟਰ ਨਿਹਾਲ ਸਿੰਘ ਜੀ ਥਾਪੇ ਗਏ ਜੋ ਅਜ ਕਲ ਪੰਥ ਰਤਨ ਦੀ ਉਪਾਧੀ ਨਾਲ ਸਨਮਾਨਤ ਸਰਬ ਹਿੰਦ ਨਾਮਧਾਰੀ ਦਰਬਾਰ ਰਜਿ: ਦੇ ਪਰਧਾਨ ਹਨ। ਮੌਜੂਦਾ ਪਰਧਾਨ ਸੰਤ ਦਲੀਪ ਸਿੰਘ ਉਦੋਂ ਭਰ ਜੁਆਨੀ ਵਿਚ ਦਲੀਪ ਸਿੰਘ ਜਮਨਾਨਗਰ ਕਰਕੇ ਮਸ਼ਹੂਰ ਸਨ ਅਤੇ ਉਤਸ਼ਾਹ ਦੀ ਮੂਰਤ ਸਨ।

ਇਸ ਜਥੇ ਦੀਆਂ ਬਰਾਂਚਾਂ ਥਾਓਂ ਥਾਈਂ ਖੁਲ੍ਹੀਆਂ। ਇਕ ਵਾਰ ਲਾਇਬਰੇਰੀਆਂ ਖੋਲ੍ਹਣ, ਕਵੀ ਦਰਬਾਰ ਕਰਨ, ਸਾਲਾਨਾ ਸਮਾਗਮ ਕਰਨ ਦਾ ਪਰਵਾਹ ਚਲ ਪਿਆ। ਸ੍ਰੀ ਭੈਣੀ ਸਾਹਿਬ ਤੋਂ ਇਲਾਵਾ, ਜੰਮੂ, ਮੰਡੀ,ਦਿੱਲੀ, ਲੁਧਿਆਣਾ ਜਮਨਾ ਨਗਰ ਜਲੰਧਰ (ਦੁਆਬਾ), ਡਾਲਟਨਗੰਜ, ਬਿਹਾਰ, ਅੰਮ੍ਰਿਤਸਰ, ਗੁਰਦਾਸਪੁਰ, ਸ੍ਰੀ ਜੀਵਨ ਨਗਰ ਇਸ ਲਹਿਰ ਦੇ ਗੜ੍ਹ ਬਣ ਗਏ। ਵਾਰਸ਼ਕ ਸਮਾਗਮ ਭਾਵੇਂ ਬਹੁਤੇ ਸ੍ਰੀ ਭੈਣੀ ਸਾਹਿਬ ਹੋਏ ਹਨ ਪਰ ਦਿਲੀ (ਦੋ ਵਾਰ), ਮੰਡੀ ਦੋ ਵਾਰ, ਸ੍ਰੀ ਜੀਵਨ ਨਗਰ (ਦੋ ਵਾਰ), ਜਲੰਧਰ (ਇਕ ਵਾਰ ਤੇ ਦੁਬਾਰਾ ਦੁਆਬੇ ਵਲੋਂ ਸ੍ਰੀ ਭੈਣੀ ਸਾਹਿਬ) ਡਾਲਟੰਨ ਗੰਜ. ਜੰਮੂ ਆਦਿ ਥਾਵਾਂ ਤੇ ਬਹੁਤ ਸਫਲ ਸੰਮੇਲਨ ਹੋਏ ਹਨ। ਪਰਧਾਨਗੀ ਵਾਸਤੇ ਇਸ ਸੰਸਥਾ ਵਿਚ ਕੋਈ ਰੇੜਕਾ ਨਹੀਂ ਰਿਹਾ। ਮਾਸਟਰ ਨਿਹਾਲ ਸਿੰਘ ਜੀ ਤੋਂ ਬਾਅਦ ਮਾਸਟਰ ਅਜੀਤ ਸਿੰਘ ਚੀਮਾ, ਸ੍ਰ: ਪ੍ਰੀਤਮ ਸਿੰਘ ਜੰਮੂ, ਜਗਦੀਸ਼ ਸਿੰਘ—ਲੇਖਕ ਅਤੇ ਵਰਤਮਾਨ ਸਮੇਂ ਵਿਚ ਸੰਤ ਦਲੀਪ ਸਿੰਘ ਇਕ ਸੇਵਕ ਦੇ ਰੂਪ ਵਿਚ ਜ਼ਿਆਦਾ ਰਹੇ ਹਨ।

ਇਸ ਜਥੇ ਦੇ ਕਾਰਜ-ਕਰਮ ਚਲਾਉਣ ਵਾਸਤੇ ਬਹੁਤ ਯੋਗ ਤੇ ਸਮਰਥ ਨੌਜੁਆਨ ਹਿਸਾ ਪਾਉਂਦੇ ਰਹੇ ਹਨ। ਸਤਿਕਾਰ ਯੋਗ ਠਾਕਰ ਦਲੀਪ ਸਿੰਘ ਜੀ, ਠਾਕਰ ਉਦੈ ਸਿੰਘ, ਸ: ਹਰਵਿੰਦਰ ਸਿੰਘ ਹੰਸਪਾਲ (ਅਜ ਕਲ ਐਮ. ਪੀ. ਸਾਹਿਬ) ,ਸ: ਸਵਰਨ ਸਿੰਘ ਸਨੇਹੀ, ਸ: ਇੰਦਰ ਸਿੰਘ ਨਾਮਧਾਰੀ ਡਾਲਟੰਨਗੰਜ (ਸਾਬਕਾ ਮੈਂਬਰ ਬਿਹਾਰ ਅਸੈਂਬਲੀ) ਸ: ਗੁਰਦੇਵ ਸਿੰਘ ਚੱਧਰ, ਮਾਸਟਰ ਅਮਰੀਕ ਸਿੰਘ, ਗੁਰਭਜਨ ਸਿੰਘ, ਸੁਖਬੀਰ ਸਿੰਘ ਗੁਲਾਟੀ, ਸੰਤੋਖ ਸਿੰਘ ਸਾਜਨ, ਸਵ: ਸੂਬਾ ਅਮਰੀਕ ਸਿੰਘ, ਸ: ਮਨਮੋਹਨ ਸਿੰਘ ਦਿਲੀ, ਬਖਸ਼ੀਸ਼ ਸਿੰਘ ਕਰਮ ਸਿੰਘ ਜੰਮੂ ਅਤੇ ਹੋਰ ਆਦਰ-ਯੋਗ ਸਾਜਣਾਂ ਨੇ ਤਨੋ ਮਨੋ ਇਸ ਵਿਚ ਯੋਗਦਾਨ ਪਾਇਆ। ਪਹਿਲੇ ਸਮੇਲਨ ਤੋਂ ਬਾਅਦ ਵਿਚ ਜਨਮੇ ਬੱਚੇ ਹੁਣ ਇਸ ਦੇ ਨੌਜਵਾਨ ਰੁਕਣ ਹਨ।

ਨਵਿਆਂ ਸਮਿਆਂ ਦੇ ਨਵੇਂ ਵਸੀਲੇ ਆ ਗਏ ਹਨ। ਕੁਝ ਸਾਲਾਂ ਤੋਂ ਨਾਮਧਾਰੀ ਬੀਬੀਆਂ ਦਾ ਇਸਤਰੀ ਵਿਦਿਅਕ ਜਥਾ ਵੀ ਬਹੁਤ ਸਰਗਰਮ ਹੈ। ਇਸ ਸੰਮੇਲਨ ਨੂੰ ਵੇਖਣ ਤੋਂ ਪਤਾ ਲਗਦਾ ਸੀ ਕਿ ਬੀਬੀਆਂ ਦਾ ਜਥਾ ਸਿੰਘਾਂ ਨਾਲੋਂ ਕਿਤੇ ਵਧ ਉਤਸ਼ਾਹ ਨਾਲ ਕੰਮ ਕਰ ਰਿਹਾ ਸੀ। ਸ਼ਾਇਦ ਬੀਬੀਆਂ ਨੇ ਅਜੇ ਜ਼ਿਆਦਾ ਸਫਰ ਤੈ ਕਰਨਾ ਹੈ।

ਇਸ ਸੰਮੇਲਨ ਵਿਚ ਭਾਵੇਂ ਸੰਜੋਗ ਵਸ ਹੀ ਗਲ ਹੋਈ ਪਰ ਪ੍ਰਤੀਕ ਰੂਪ ਵਿਚ ਇਹ ਮਹੱਤਵ ਵਾਲੀ ਸੀ। ਅਗੇ ਬੀਬੀਆਂ ਦਾ ਸੰਮੇਲਨ ਪਹਿਲੋਂ ਸਮਾਪਤ ਹੋ ਜਾਂਦਾ ਸੀ ਤੇ ਬਾਅਦ ਵਿਚ ਸਿੰਘਾਂ ਦਾ ਇਸ ਵਾਰ ਇਸ ਦੇ ਉਲਟ ਹੋਇਆ ਸ਼ਾਇਦ ਬੀਬੀਆਂ ਦੀ ਪ੍ਰਮੁਖਤਾ ਨੂੰ ਦਰਸਾਉਣ ਵਾਸਤੇ।

ਸਦਾ ਵਾਂਗ ਇਸ ਸੰਮੇਲਨ ਵਿਚ ਵੀ ਨਿਰੰਤਰ ਪ੍ਰੋਗਰਾਮ ਚਲਦੇ ਸਨ। ਆਰਾਮ ਲਈ ਕੋਈ ਵਿਹਲ ਨਹੀਂ ਸੀ। ਰੋਜ਼ ਸਵੇਰੇ ੩ ਵਜੇ ਤੋਂ ਪ੍ਰੋਗਰਾਮ ਸ਼ੁਰੂ ਹੁੰਦੇ ਸਨ, ਆਸਾ ਦੀ ਵਾਰ ਦਾ ਕੀਰਤਨ, ਕਥਾ, ਨਾਮ ਸਿਮਰਨ, ਰਾਗੀਆਂ ਦੇ ਕੀਰਤਨ ਦੇ ਹਜ਼ੂਰੀ ਦੀਵਾਨਾਂ ਤੋਂ ਇਲਾਵਾ ਜਥੇ ਵਾਲਿਆਂ ਦੇ ਸਮਾਗਮ ਚਲਦੇ ਸਨ, ਇਸ ਵਿਚ ਵੱਖ ਵੱਖ ਸਮਾਰੋਹ, ਰਿਪੋਰਟਾਂ, ਭਾਸ਼ਨ ਤੇ ਲਿਖਤ ਦੀਆਂ ਪ੍ਰਯੋਗਤਾਵਾਂ, ਪੇਂਟਿੰਗ, ਸੰਗੀਤ, ਕੀਰਤਨ ਦੇ ਮੁਕਾਬਲੇ, ਮਰਯਾਦਾ ਬਾਰੇ ਅਮਲੀ ਕਾਰਜ ਅਤੇ ਪਰਖ ਪ੍ਰੋਗਰਾਮ ਵੀ ਚਲਦੇ ਰਹੇ। ਬੀਬੀਆਂ ਦੇ ਸੰਮੇਲਨ ਵਿਚ, ਸਿਲਾਈ ਕਟਾਈ ਮੁਕਾਬਲੇ ਵੀ ਸ਼ਾਮਲ ਸਨ ਵਖ ਵਖ ਵਿਦਵਾਨਾਂ ਮਾਸਟਰ ਨਿਹਾਲ ਸਿੰਘ ਜੀ, ਪ੍ਰੋ: ਕਿਰਪਾਲ ਸਿੰਘ ਕਸੇਲ, ਪੰਡਿਤ ਰਾਜਿੰਦਰ ਸਿੰਘ ਜੀ ਅਤੇ ਸ: ਰਾਜਿੰਦਰ ਸਿੰਘ ਰੀਸਰਚ ਸਕਾਲਰ ਨੇ ਵਿਦਵੱਤਾ ਭਰਪੂਰ ਭਾਸ਼ਨ ਦਿਤੇ। ਇਹ ਸਾਰੇ ਭਾਸ਼ਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜਨਮ ਸ਼ਤਾਬਦੀ ਨੂੰ ਮੁਖ ਰਖਦਿਆਂ ਉਹਨਾਂ ਦੇ ਜੀਵਨ ਦੇ ਵੱਖ ਵੱਖ ਪਹਿਲੂਆਂ ਬਾਰੇ ਸਨ।

ਸ: ਗੁਰਦਿਆਲ ਸਿੰਘ ਫੁਲ ਦਾ ਲਿਖਿਆ ਪੂਰਾ ਨਾਟਕ "ਪਹਿਲਾ ਮਰਨ ਕਬੂਲ ਕਰ" ਫਕਰ ਕਲਾ ਕੇਂਦਰ

ਮਾਨਸਾ ਵਲੋਂ ਸ: ਨਿਰੰਜਣ ਸਿੰਘ ਪ੍ਰੇਮੀ ਦੀ ਡਾਇਰੈਕਸ਼ਨ ਹੇਠ ਖੇਡਿਆ ਗਿਆ।

ਮੁਕਾਬਲਿਆਂ ਵਿਚ ਪ੍ਰਥਮ ਤੇ ਦੂਜੇ ਸਥਾਨਾਂ ਵਾਲਿਆਂ ਨੂੰ ਵਧੀਆ ਪੁਰਸਕਾਰ ਦਿਤੇ ਗਏ। ਭਾਸ਼ਨ ਕਰਨ ਵਾਲਿਆਂ ਨੂੰ ਵੀ ਵਧੀਆ ਤੁਹਫਿਆਂ ਨਾਲ ਨਿਵਾਜਿਆ ਗਿਆ।

ਯੋਗਾ ਅਭਿਆਸ ਦੀਆਂ ਵੀ ਵਿਸ਼ੇਸ਼ ਕਲਾਸਾਂ ਲਗਦੀਆਂ ਰਹੀਆਂ। ਸਮੇਂ ਸਮੇਂ ਸਤਿਗੁਰੂ ਜੀ ਦੇ ਪਰਵਚਨ ਦੁਰਲਭ ਪ੍ਰਾਪਤੀ ਸੀ।

ਸਮੁਚੇ ਰੂਪ ਵਿਚ ਇਹ ਇਕ ਵਿਸ਼ਾਲ ਉਦਮ ਸੀ। ਇਸ ਸਾਰੇ ਕਾਰਜ ਵਾਸਤੇ ਸੰਤ ਦਲੀਪ ਸਿੰਘ ਪ੍ਰਧਾਨ, ਸ: ਅਜੀਤ ਸਿੰਘ ਸਕਤਰ ਤੇ ਸੁਖਵਿੰਦਰ ਸਿੰਘ ਖਜ਼ਾਨਚੀ ਵਧਾਈ ਦੇ ਪਾਤਰ ਤਾਂ ਹਨ ਹੀ, ਲੁਧਿਆਣੇ ਦੀ ਨਾਮਧਾਰੀ ਸੰਗਤ ਜਿਸ ਨੇ ਇਸ ਕਾਰਜ ਦਾ ਮਾਇਕ ਬੋਝ ਚੁਕਿਆ ਉਹ ਵੀ ਧਨਤਾ ਦੇ ਯੋਗ ਹਨ।

ਇਸ ਕਾਮਯਾਬੀ ਤੇ ਵਧਾਈ ਦਿੰਦਿਆਂ ਕੁਝ ਸੁਝਾਓ ਵੀ ਹਾਜ਼ਰ ਕਰਨਾ ਚਾਹੁੰਦਾ ਹਾਂ।

ਵਿਦਿਅਕ ਸੰਮੇਲਨ ਲਗਾਤਾਰ ਮੇਲੇ ਦਾ ਰੂਪ ਲੈ ਲੈਂਦਾ ਹੈ ਇਸ ਦਾ ਸਰੂਪ ਦੂਸਰੇ ਮੇਲਿਆਂ ਨਾਲੋਂ ਨਿਸਚਿਤ ਰੂਪ ਵਿਚ ਵਖਰਾ ਹੋਣਾ ਚਾਹੀਦਾ ਹੈ।

ਨੌਜਵਾਨਾਂ ਦਾ ਆਯੋਜਨ ਹੋਣ ਕਰਕੇ ਖੇਡਾਂ ਇਸ ਦਾ ਅਨਿਖੜਵਾਂ ਭਾਗ ਹਨ ਅਤੇ ਸੰਮੇਲਨ ਦੀ ਖਿੱਚ ਵੀ ਪਰ ਜਾਪਦਾ ਹੈ ਕਿ ਖੇਡਾਂ ਬਹੁਤ ਭਾਰੂ ਹੋ ਗਈਆਂ ਹਨ! ਮੁਖ ਮਕਸਦ ਹੀ ਖੇਡਾਂ ਬਣ ਗਈਆਂ ਜਾਪਦੀਆਂ ਹਨ।

ਇਸ ਸੰਸਥਾ ਨਾਲ ਵਿਦਿਅਕ ਸ਼ਬਦ ਜੁੜਿਆ ਹੈ। ਕਦੀ ਸਮਾਂ ਸੀ ਪੁਸਤਕਾਂ ਲਾਇਬਰੇਰੀਆਂ, ਅਖਬਾਰਾਂ, ਰਸਾ-ਲਿਆਂ ਬਾਰੇ ਵਿਚਾਰਾਂ ਜ਼ਰੂਰ ਹੁੰਦੀਆਂ ਸਨ। ਜੰਮੂ ਰਹਿਣ ਸਮੇਂ ਅਸੀਂ ਮੁਢਲੇ ਸਮਿਆਂ ਵਿਚ ਨਵਾਂ ਹਿੰਦੁਸਤਾਨ ਦੈਨਿਕ ਦੀ ਏਜੰਸੀ ਕਾਇਮ ਕੀਤੀ ਸੀ। ਸਤਿਜੁਗ ਅਖਬਾਰ (ਉਦੋਂ ਹੋਰ ਪਰਚੇ ਨਹੀਂ ਸਨ) ਬਾਰੇ ਲੋਕਾਂ ਵਿਚ ਜਾਗ੍ਰਿਤ ਪੈਦਾ ਕੀਤੀ ਜਾਂਦੀ ਸੀ। ਪੁਸਤਕਾਂ ਅਖਬਾਰਾਂ ਦੀ ਵਿਕਰੀ ਬਾਰੇ ਸੋਚਿਆ ਜਾਂਦਾ ਸੀ। ਕੁਝ ਸਮੇਂ ਇਸ ਗਲ ਦੀ ਅਣਹੋਂਦ ਜਾਪੀ ਹੈ। ਜਦੋਂ ਅਖਬਾਰਾਂ ਰਸਾਲੇ ਸੰਮੇਲਨ ਬਾਰੇ ਗਲ ਕਰਦੇ ਹਨ ਹੋਰਨਾਂ ਪ੍ਰੋਗਰਾਮਾਂ ਬਾਰੇ ਜ਼ਿਕਰ ਕਰਦੇ ਹਨ ਪਰਚਾਰ ਕਰਦੇ ਹਨ ਤਾਂ ਸੰਮੇਲਨ ਵਾਲਿਆਂ (ਸਾਰੇ ਸੰਮੇਲਨਾਂ ਤੇ ਮੇਲਿਆਂ ਵਾਲਿਆਂ ਸਮੇਤ) ਦਾ ਫਰਜ਼ ਬਣਦਾ ਹੈ ਕਿ ਉਹ ਇਹਨਾਂ ਅਖਬਾਰਾਂ ਦੀ ਗਲ ਕਰਨ। ਇਹਨਾਂ ਦੀਆਂ ਸਮਸਿ-ਆਵਾਂ ਬਾਰੇ ਵਿਚਾਰ ਕਰਕੇ ਅਮਲੀ ਕਦਮ ਪੁਟਣ। ਵਿਦਿਅਕ ਜਥੇ ਨੂੰ ਮੁੜ ਕੇ ਪੁਸਤਕਾਂ ਰਸਾਲਿਆਂ ਦੀ ਅਹਿਮੀਅਤ ਨੂੰ ਪਛਾਨਣਾ ਹੋਵੇਗਾ। ਇਹਨਾਂ ਨੂੰ ਕਮਜ਼ੋਰ ਕਰਕੇ ਕੇਵਲ ਕ੍ਰਿਕਟ ਦੇ ਮੈਚ ਖਿਡਵਾ ਲੈਣੇ ਆਪਣੀ ਜਥੇਬੰਦੀ ਨੂੰ ਕਮਜ਼ੋਰ ਕਰਨ ਵਾਲੀ ਗਲ ਹੋਵੇਗੀ।

ਕਾਲਜਾਂ, ਯੂਨੀਵਰਸਟੀਆਂ ਵਿਚ ਖੇਡਾਂ ਦੇ ਟੂਰਨਾਮੈਂਟ ਵੀ ਹੁੰਦੇ, ਯੂਥ ਫੈਸਟੀਵਲ ਵੀ ਹੁੰਦੇ ਹਨ ਨਾਚ ਗਾਣਿਆਂ ਦੇ ਮੇਲੇ ਵੀ ਲਗਦੇ ਹਨ ਪਰ ਜਦੋਂ ਸੰਜੀਦਾ ਮਸਲਿਆਂ ਤੇ ਗੋਸ਼ਟੀਆਂ ਹੁੰਦੀਆਂ ਸੈਮੀਨਾਰ ਹੁੰਦੇ ਹਨ ਤਾਂ ਬਹੁਤ ਉਚ ਪਾਏ ਦੇ ਵਿਦਵਾਨ ਹਿਸਾ ਲੈਂਦੇ ਹਨ। ਕਹਿਣ ਤੋਂ ਭਾਵ ਹੈ ਕਿ ਨਾਮਧਾਰੀ ਸੰਸਾਰ ਵਿਚ ਖੇਡਾਂ, ਸੰਗੀਤ, ਕੀਰਤਨ, ਖੇਤੀ-ਬਾੜੀ ਪਸ਼ੂ ਪਾਲਣ ਆਦਿਕ ਵਿਭਾਗ ਬਹੁਤ ਜ਼ਬਰਦਸਤ ਅਤੇ ਮਜ਼ਬੂਤ ਹਨ। ਉਹ ਮੁਢਲੇ ਪ੍ਰੋਗਰਾਮਾਂ ਵਿਚ ਸ਼ਾਮਲ ਹਨ ਸਾਧ ਸੰਗਤ ਨੇ ਅਪਨਾਏ ਹਨ ਇਹਨਾਂ ਵਾਸਤੇ ਮਾਇਕ ਸਹਿਯੋਗ ਵੀ ਉਪਲਭਧ ਹੈ ਪਰ ਸਾਹਿਤ ਇਤਿਹਾਸ, ਪੁਸਤਕਾਂ, ਪਤਰਕਾਵਾਂ, ਲੇਖਕਾਂ ਵਿਦਵਾਨਾਂ ਨਾਲ ਸਬੰਧਤ ਪ੍ਰੋਗਰਾਮਾਂ ਨੂੰ ਜ਼ਿਆਦਾ ਉਭਾਰ ਅਜੇ ਨਹੀਂ ਮਿਲਿਆ। ਵਿਦਿਅਕ ਜਥੇ ਦੇ ਪ੍ਰੋਗਰਾਮ ਵਿਚ ਇਸ ਨੂੰ ਪ੍ਰਾਥਮਿਕਤਾ ਅਵੱਸ਼ ਮਿਲਣੀ ਚਾਹੀਦੀ ਹੈ।

ਇਸ ਮੰਤਵ ਵਾਸਤੇ ਅਸੀਂ ਵਰਿਆਮ ਵਲੋਂ ਸਹਿਯੋਗ ਦਿੰਦੇ ਰਹਾਂਗੇ।

ਅੰਤ ਉਤੇ ਅਸੀਂ ਵਿਦਿਅਕ ਸੰਮੇਲਨ ਦੇ ਆਯੋਜਕਾਂ ਨੂੰ ਮੁੜ ਵਧਾਈ ਦਿੰਦੇ ਹਾਂ ਜਿਹੜੇ ਇਸ ਬਿਖੜੇ ਸਮੇਂ ਵਿਚ ਅਜਿਹੇ ਮਹਾਨ ਆਯੋਜਨ ਰਚਦੇ ਰਹਿੰਦੇ ਹਨ।

**—ਜਗਦੀਸ਼ ਸਿੰਘ**

ਨੋਟ :—ਇਨਾਮਾਂ ਦੀ ਪੂਰੀ ਸੂਚੀ ਲੇਟ ਮਿਲਣ ਕਰਕੇ ਹੁਣ ਅਗਲੇ ਅੰਕ ਵਿਚ ਲਗਣ ਦੀ ਸੰਭਾਵਨਾ ਹੈ।—ਜ: ਸ:







# ਪੰਚਮ ਪਾਤਸ਼ਾਹ ਦੀ ਸ਼ਹਾਦਤ ਅਤੇ ਬਾਦਸ਼ਾਹ ਜਹਾਂਗੀਰ

—ਦੇਵਿੰਦਰ ਸਿੰਘ ਗਿੱਲ (ਜ਼ੀਆ ਨੱਤਾ)

ਉਪਰੋਕਤ ਸਿਰਲੇਖ ਹੇਠ ਮੇਰਾ ਲੇਖ 'ਵਰਿਆਮ' ਮਾਸਿਕ ਅਤੇ ਨਵੀਂ ਦਿੱਲੀ ਤੋਂ ਪ੍ਰਕਾਸ਼ਤ ਹੋਣ ਵਾਲੇ ਰਿਸਾਲੇ 'ਅਕਸ' ਮਾਸਿਕ ਦੇ ਜੂਨ ੮੯ ਦੇ ਅੰਕ ਵਿਚ ਛਪਿਆ। ਉਸ ਲੇਖ ਦੇ ਕੁਝ ਤੱਥਾਂ ਬਾਰੇ 'ਵਰਿਆਮ' ਦੇ ਮਾਨਯੋਗ ਪਾਠਕ ਸ: ਅਜੀਤ ਸਿੰਘ ਚੀਮਾ ਅਤੇ ਰਾਜਵੰਤ ਸਿੰਘ ਰਾਣਾ ਜੀ ਦੇ ਵਿਚਾਰ ਜੁਲਾਈ ੮੯ ਦੇ ਅੰਕਾਂ ਵਿਚ ਪੜ੍ਹਨ ਨੂੰ ਮਿਲੇ। ਮੈਂ ਦੋਹਾਂ ਪਾਠਕਾਂ ਦੀ ਸੂਝ ਦੀ ਦਾਦ ਦੇਂਦਾ ਹਾਂ ਜਿਹਨਾਂ ਨੇ ਮੇਰੇ ਲੇਖ ਨੂੰ ਬੜੇ ਗਹੁ ਨਾਲ ਪੜ੍ਹਿਆ ਹੈ।

ਸ੍ਰੀ ਰਾਜਵੰਤ ਸਿੰਘ ਰਾਣਾ ਜੀ ਨੇ ਤੁਜ਼ਕਿ ਜਹਾਂਗੀਰੀ ਦੀ ਲਿਖਤ ਵਿਚ ਗੁਰੂ ਅਰਜਨ ਦੇਵ ਜੀ ਦੇ ਖੁਸਰੋ ਨਾਲ ਹੋਏ ਮੇਲ ਨੂੰ ਗੋਇੰਦਵਾਲ ਸਾਹਿਬ ਜ਼ਿਕਰ ਕੀਤੇ ਨੂੰ ਚੁਨੌਤੀ ਦਿਤੀ ਹੈ। ਉਹਨਾਂ ਦਾ ਵਿਚਾਰ ਹੈ ਕਿ ਇਹ ਮੇਲ ਗੋਇੰਦਵਾਲ ਸਾਹਿਬ ਨਹੀਂ ਹੋਇਆ, ਕਿਸੇ ਹੋਰ ਜਗ੍ਹਾ ਹੋਇਆ ਹੈ। ਇਸ ਤੋਂ ਬਿਨਾਂ ਚੀਮਾ ਸਾਹਿਬ ਨੇ ਜੋ ਗੱਲਾਂ ਉਠਾਈਆਂ ਹਨ, ਉਹ ਸੰਖੇਪ ਵਿਚ ਇਸ ਪ੍ਰਕਾਰ ਹਨ :—

੧. ਬਾਦਸ਼ਾਹ ਜਹਾਂਗੀਰ ਦੀ ਸਵੈ-ਜੀਵਨੀ ਵਿਚ ਗੁਰੂ ਜੀ ਬਾਰੇ ਨੋਟ ੧੯ ਜੂਨ ੧੬੦੬ ਈਸਵੀ ਨੂੰ ਲਿਖਿਆ ਗਿਆ ਸੀ, ਬਹੁਤ ਸਮੇਂ ਬਾਅਦ ਨਹੀਂ ਸੀ ਲਿਖਿਆ ਗਿਆ ਇਸ ਲਈ ਉਹ ਭੂਤਕਾਲ ਵਿਚ ਲਿਖਿਆ ਗਿਆ ਹੈ।

੨. ਖੁਸਰੋ ਆਪਣੇ ਪਿਤਾ ਨਾਲ ਬਗਾਵਤ ਕਰਕੇ ਪੰਜਾਬ ਆਇਆ ਤਾਂ ਪਕੜਿਆ ਗਿਆ ਅਤੇ ਉਸਤੋਂ ਬਾਅਦ ੭ ਮਈ ਤੋਂ ੨੬ ਮਈ ਤਕ ਸਿਰਫ ੨੦ ਦਿਨਾਂ ਅੰਦਰ ਗੁਰੂ ਜੀ ਨੂੰ ਸ਼ਹੀਦ ਕਰ ਦਿਤਾ ਗਿਆ। ਇਸ ਲਈ ਕਿਸੇ ਚੁਗਲਖੋਰ ਨੂੰ ਗੁਰੂ ਜੀ ਵਿਰੁਧ ਚੁਗਲੀ ਕਰਨ ਲਈ ਕੋਈ ਸਮਾਂ ਨਹੀਂ ਮਿਲਿਆ।

੩. ਤਿਲਕ ਲਗਾਉਣ ਦੀ ਰਸਮ ਗੁਰੂ ਸਾਹਿਬਾਨ ਸਮੇਂ ਸਾਰੇ ਸਿੱਖ ਜਗਤ ਵਿਚ ਪ੍ਰਚਲਤ ਸੀ, ਇਸ ਲਈ ਗੁਰੂ ਜੀ ਨੇ ਖੁਸਰੋ ਦੇ ਵੀ ਲਗਾਇਆ।

੪. ਦੀਵਾਨ ਚੰਦੂ ਵੀ ਗੁਰੂ ਜੀ ਦੀ ਸ਼ਹਾਦਤ ਲਈ ਜ਼ੁੰਮੇਵਾਰ ਸੀ।

ਇਹ ਕੁਝ ਕੁ ਨੁਕਤੇ ਹਨ ਜਿਹਨਾਂ ਦੀ ਵਿਚਾਰ ਚੀਮਾ ਸਾਹਿਬ ਨੇ ਕਰਕੇ ਮੇਰੇ ਲੇਖ ਦਾ ਖੰਡਨ ਕੀਤਾ ਹੈ ਪਰੰਤੂ ਖੁਸਰੋ ਦੇ ਤਿਲਕ ਲਗਾਉਣ ਵਾਲੇ ਤੱਥ ਤੇ ਦੋਚਿੱਤੀ ਵਿਚ ਹਨ।

ਆਪ ਜੀ ਲਿਖਦੇ ਹਨ ਕਿ ਜਹਾਂਗੀਰ ਬਾਦਸ਼ਾਹ ਦੀ ਸਵੈ-ਜੀਵਨੀ ਤੁਜ਼ਕਿ ਜਹਾਂਗੀਰੀ ਵਿਚ ਗੁਰੂ ਜੀ ਦਾ ਸ਼ਹਿਜ਼ਾਦਾ ਖੁਸਰੋ ਨਾਲ ਮਿਲਾਪ ਵਾਲਾ ਨੋਟ ੧੯ ਜੂਨ ਨੂੰ ਲਿਖਿਆ ਗਿਆ ਤੇ ਇਹ ਲਿਖਤ ਭੂਤ ਕਾਲ ਵਿਚ ਲਿਖਣੀ ਹੁੰਦੀ ਹੈ। ਇਤਿਹਾਸ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਗੁਰੂ ਜੀ ਦਾ ਖੁਸਰੋ ਨਾਲ ਮਿਲਾਪ ਗੋਇੰਦਵਾਲ ਨਹੀਂ, ਸਗੋਂ ਤਰਨ ਤਾਰਨ ਹੋਇਆ ਸੀ। ਮੈਂ ਰਾਜਵੰਤ ਸਿੰਘ ਰਾਣਾ ਦੇ ਵਿਚਾਰ ਨਾਲ ਸਹਿਮਤ ਹਾਂ ਕਿ ਗੁਰੂ ਜੀ ਦਾ ਖੁਸਰੋ ਨਾਲ ਮੇਲ ਗੋਇੰਦਵਾਲ ਨਹੀਂ ਹੋਇਆ। ਸੁਰਜੀਤ ਸਿੰਘ ਗਾਂਧੀ ਪੁਸਤਕ 'ਪੰਜਾਬ ਦਾ ਇਤਿਹਾਸ' ਦੇ ਪੰਨਾ ੧੯੮ ਤੇ ਲਿਖਦਾ ਹੈ :—"...ਹਾਰ ਖਾਣ ਦੇ ਮਗਰੋਂ ਘਬਰਾਇਆ ਹੋਇਆ ਖੁਸਰੋ ਤਰਨ ਤਾਰਨ ਪਹੁੰਚਿਆ ਤੇ ਗੁਰੂ ਅਰਜਨ ਸਾਹਿਬ ਜੀ ਦੀ ਸੇਵਾ ਵਿਚ ਹਾਜ਼ਰ ਹੋਇਆ। ਗੁਰੂ ਸਾਹਿਬ ਨੇ ਸਿੱਖ ਰਵਾਇਤ ਅਨੁਸਾਰ ਆਏ ਮਹਿਮਾਨ ਦਾ ਸਵਾਗਤ ਕੀਤਾ ਤੇ ਲੋੜਵੰਦ ਸਮਝਕੇ ਸਹਾਇਤਾ ਵੀ ਕੀਤੀ।

ਇਸ ਤੋਂ ਬਿਨਾਂ ਲੇਖਕ ਏ.ਐਲ. ਸ੍ਰੀ ਵਾਸਤਵਾ ਪੁਸਤਕ The Mughal Empire (1526-1803 A.D) ਵਿਚ ਪੰਨਾ ੨੭੦ ਤੇ ਲਿਖਦਾ ਹੈ :—

"At Taran Taran the prince obtained the benediction of Guru Arjun, the fifth guru of the Sikhs."

ਇਸ ਨੋਟ ਦੇ ਇਤਿਹਾਸਕ ਤੱਥ ਗਲਤ ਹੋ ਜਾਣ ਕਾਰਨ ਇਸਦੀ ੧੯ ਜੂਨ ਵਾਲੀ ਤਾਰੀਖ ਵੀ ਸ਼ੱਕ ਭਰਪੂਰ ਹੋ ਜਾਂਦੀ ਹੈ। ਬਾਕੀ ਮੇਰੀ ਲਿਖਤ ਦੇ ਜਵਾਬ ਵਿਚ ਜੋ ਚੀਮਾ ਜੀ ਨੇ ਲਿਖਿਆ ਹੈ ਕਿ 'ਅੱਜ ਦੀ ਗੱਲ ਕਲ੍ਹ ਨੂੰ ਭੂਤਕਾਲ ਵਿਚ ਚਲੀ ਜਾਂਦੀ ਹੈ।" ਇਸ ਨਾਲ ਮੈਂ ਸਹਿਮਤ ਨਹੀਂ ਹਾਂ ਕਿਉਂਕਿ ਇਹ ਲਿਖਤ ਬਹੁਤ ਸਮੇਂ ਬਾਅਦ ਹੋਂਦ ਵਿਚ ਆਈ ਹੋਣ ਕਾਰਨ ਭੂਤਕਾਲ ਵਿਚ ਲਿਖੀ ਗਈ। ਜੇ ਉਸ ਸਮੇਂ ਤਾਜ਼ਾ ਵਾਕਿਆਤ ਸਮੇਂ ਲਿਖੀ ਜਾਂਦੀ ਤਾਂ ਅਵਸ਼ ਵਰਤਮਾਨ ਕਾਲ ਵਿਚ ਲਿਖੀ ਜਾਂਦੀ। ਇਹ ਸਵੈ-ਜੀਵਨੀ ਇਕ ਡਾਇਰੀ ਵਾਂਗ ਲਿਖੀ ਜਾਂਦੀ ਹੈ ਤੇ ਡਾਇਰੀ ਹਮੇਸ਼ਾ ਵਰਤਮਾਨ ਕਾਲ ਵਿਚ ਲਿਖੀ ਜਾਂਦੀ ਹੈ। ਮੁਗਲ ਕਾਲ ਦੀਆਂ ਅਨੇਕ ਲਿਖਤਾਂ ਵਰਤਮਾਨ ਕਾਲ ਵਿਚ ਲਿਖੀਆਂ ਗਈਆਂ ਜੋ ਮੇਰੇ ਵਿਚਾਰ ਦੀ ਪ੍ਰੋੜਤਾ ਕਰਦੀਆਂ ਹਨ, ਉਦਾਹਰਣ ਵਜੋਂ ਇਥੇ ਟੂਕਾਂ ਹਾਜ਼ਰ ਹਨ :—

(ੳ) ਬੰਦਾ ਬਹਾਦਰ ਦੇ ਸਮੇਂ ਸਿੱਖਾਂ ਦੀ ਗਿਣਤੀ ਵਿਚ ਵਾਧਾ ਹੋਇਆ ਅਤੇ ਅਨੇਕ ਮੁਸਲਮਾਨਾਂ ਨੇ ਵੀ

ਅੰਮ੍ਰਿਤ ਛਕਿਆ । "ਦਸਤੂਰ-ਉਲ-ਇਨਸ਼ਾ ਰੁਕਾ-ਏ-ਅਮੀਨ-ਉਦ-ਦੌਲਾ" ਦੇ ਤੀਜੇ ਰੁਕੇ ਵਿਚ ਨਵਾਬ ਅਮੀਨ-ਉਦ-ਦੀਨ ਲਿਖਦਾ ਹੈ :—

"ਕਈ ਮੁਸਲਮਾਨਾਂ ਅਤੇ ਹਿੰਦੂਆਂ ਨੇ ਇਹਨਾਂ ਦਾ ਧਰਮ ਅਤੇ ਧਾਰਮਿਕ ਰਹੁਰੀਤਾਂ ਅਪਣਾ ਲਈਆਂ ਹਨ । ਅਤੇ ਇਹਨਾਂ ਦੇ ਸਰਦਾਰ (ਬੰਦਾ ਬਹਾਦਰ) ਨੇ ਮੁਸਲਮਾਨਾਂ ਦੇ ਦਿਲ ਜਿੱਤ ਲਏ ਹਨ; 'ਜਿਸਦਾ ਵੀ ਇਹਦੇ ਨਾਲ ਵਾਹ ਪੈਂਦਾ ਹੈ ਉਹਨੂੰ ਹੀ ਇਹ 'ਸਿੰਘ' ਦੇ ਨਾਂ ਨਾਲ ਸੰਬੋਧਨ ਕਰਦਾ ਹੈ । ਇੰਜ ਦਿਲਦਾਰ ਖਾਂ, ਇਕ ਗਵਾਂਢੀ ਤਾਕਤਵਰ ਹਾਕਮ, ਨੂੰ ਦਿਲਦਾਰ ਸਿੰਘ ਦਾ ਨਾਂ ਦਿਤਾ ਅਤੇ ਸਰਹਿੰਦ ਦਾ ਇਕ ਅਖਬਾਰ-ਨਵੀਸ ਮੀਰ ਨਸੀਰ-ਉਦ-ਦੀਨ, ਮੀਰ ਨਸੀਰ ਸਿੰਘ ਬਣ ਗਿਆ ਹੈ । ਇਸ ਤਰ੍ਹਾਂ ਬਹੁਤੀ ਗਿਣਤੀ ਵਿਚ ਮੁਸਲਮਾਨਾਂ ਨੇ ਇਸਲਾਮ ਤਿਆਗ ਕੇ ਸਿੱਖੀ ਦਾ ਰਾਹ ਫੜ ਲਿਆ ਹੈ ।" ਦੇਖੋ Sikh Review, July 1975.

(ਅ) ਇਸ ਤੋਂ ਬਿਨਾਂ ਬੰਦਾ ਬਹਾਦਰ ਦੇ ਸਮੇਂ ਬਾਰੇ ਇਕ ਹੋਰ ਟੂਕ ਦਾ ਹਵਾਲਾ ਦਿਤਾ ਜਾਂਦਾ ਹੈ ਜੋ ਅਖਬਾਰ ਨਵੀਸ ਨੇ ਬਹਾਦਰ ਸ਼ਾਹ ਨੂੰ ੨੮ ਅਪਰੈਲ ੧੭੧੧ ਨੂੰ ਭੇਜੀ ਸੀ ਜੋ "ਅਖਬਾਰਾਤ-ਏ-ਦਰਬਾਰੇ-ਮੁਅੱਲਾ" ਵਿਚ ਦਰਜ ਹੈ :—

"ਕੰਮਬਖਤ ਨਾਨਕ-ਪ੍ਰਸਤ ਦਾ ਕੈਂਪ ਕਲਾਨੌਰ ਕਸਬੇ ਵਿਚ ੧੯ ਤਕ ਹੈ, ਇਸ ਦੌਰਾਨ ਉਹਨੇ ਵਾਹਿਦਾ ਕੀਤਾ ਹੈ ਤੇ ਇਹ ਕਿਹਾ ਹੈ ਕਿ "ਮੈਂ ਮੁਸਲਮਾਨਾਂ ਦਾ ਵਿਰੋਧ ਨਹੀਂ ਕਰਦਾ," ਇਸ ਲਈ ਜੋ ਕੋਈ ਵੀ ਮੁਸਲਮਾਨ ਉਹਦੇ ਕੋਲ ਆਉਂਦਾ ਹੈ, ਉਹ ਉਸਦੀ ਦੇਖ ਭਾਲ ਕਰਦਾ ਹੈ ਅਤੇ ਉਸਦਾ ਰੋਜ਼ਾਨਾ ਭੱਤਾ ਅਤੇ ਤਨਖਾਹ ਮਿੱਥਦਾ ਹੈ ।"

(ਦੇਖੋ ਅਖਬਾਰਾਤ-ਏ-ਦਰਬਾਰੇ-ਮਅੱਲਾ The Punjab Past & Present october, 1976, ਸਫ਼ਾ ੨੨੮)

(੨) ਮੁਗਲ ਕਾਲ ਵਿਚ ਰਚੇ ਗਏ ਗਰੰਥ 'ਮਾਅਸਰਿ ਆਲਮਗੀਰੀ' ਦੇ ਬ੍ਰਿਤਾਂਤ ਦੇ ਨੋਟਾਂ ਨੂੰ ਵਰਤਮਾਨ ਕਾਲ ਵਿਚ ਲਿਖਿਆ ਹੈ :—

"ਇਹਨਾਂ ਹੀ ਦਿਨਾਂ ਵਿਚ ਪਤਾ ਲਗਾ ਕਿ ਰਾਜਾ ਜੈ ਸਿੰਘ, ਦਲੇਰ ਖਾਂ, ਸਫਸ਼ਿਕਨ ਖਾਂ ਤੇ ਹੋਰ ਅਮੀਰਾਂ ਦੇ ਜਤਨਾਂ ਦੇ ਨਾਲ ਸ਼ਿਵਾ ਜੀ ਦੇ ਕਬਜੇ ਵਿਚਲੇ ਇਲਾਕਿਆਂ ਵਿਚੋਂ ਪੌਰੰਧਰ ਰੌਧਰਮਾਲ ਤੇ ਹੋਰ ਕਿਲੇ ਜਿਤੇ ਜਾ ਚੁਕਣ ਤੇ ਸ਼ਿਵਾ ਜੀ ਨੇ ਆਪਣੀ ਬਹਾਦਰੀ ਸਾਹਮਣੇ ਬੇਹੁਰਮਤੀ ਦਿਸਦੀ ਕਰਕੇ ਰਾਜੇ ਪਾਸ ਦੂਤ ਘੱਲੇ ਹਨ ਤੇ ਉਸ ਪਾਸ ਜਾਨ ਦੀ ਸੁਰਖਿਆ ਮੰਗਣ ਲਈ ਬੇਨਤੀ ਕੀਤੀ ਹੈ !"

(ਦੇਖੋ ਮਾਅਸਿਰ-ਆਲਮਗੀਰੀ-ਅਨੁਵਾਦਕ ਦਰਸ਼ਨ ਸਿੰਘ ਅਵਾਰਾ, ਸੰਪਾਦਕ ਡਾਕਟਰ ਫੌਜਾ ਸਿੰਘ, ਪੰਨਾ ੪੩)

ਇਸ ਪ੍ਰਕਾਰ ਹੋਰ ਵੀ ਅਨੇਕ ਫਾਰਸੀ ਲਿਖਤਾਂ ਦੇ ਹਵਾਲੇ ਦਿਤੇ ਜਾ ਸਕਦੇ ਹਨ ਜੋ ਅੱਖੀਂ ਡਿੱਠੇ ਹਾਵਾਲ ਨੂੰ ਵਰਤਮਾਨ ਕਾਲ ਵਿਚ ਬਿਆਨ ਕੀਤਾ ਹੈ । ਸੋ ਅਜੀਤ ਸਿੰਘ ਜੀ ਦਾ ਇਹ ਕਥਨ ਗਲਤ ਹੈ ਕਿ ਤਾਜ਼ਾ ਵਾਕਿਆਤ ਨੂੰ ਭੂਤਕਾਲ ਵਿਚ ਲਿਖਿਆ ਜਾਂਦਾ ਹੈ । ਚੂੰਕਿ ਗੁਰੂ ਜੀ ਦੀ ਸ਼ਹਾਦਤ ਜਹਾਂਗੀਰ ਦੀ ਗੈਰਹਾਜ਼ਰੀ ਵਿਚ ਹੋਈ ਸੀ ਸੋ ਉਸਨੇ ਇਹ ਜਾਣਕਾਰੀ ਭੂਤਕਾਲ ਵਿਚ ਕਾਫ਼ੀ ਸਮੇਂ ਬਾਅਦ ਅੰਕਿਤ ਕੀਤੀ ਹੈ । ਇਸੇ ਲਈ ਮੈਂ ਖੁਸਰੋ ਦਾ ਗੁਰੂ ਜੀ ਨਾਲ ਮਿਲਾਪ ਨਾਲ ਸ਼ਬਦ 'ਸ਼ਾਇਦ' ਲਿਖਿਆ ਸੀ । ਗੁਰੂ ਜੀ ਦੀ ਸ਼ਹਾਦਤ, ਜਹਾਂਗੀਰ ਦੀ ਗੈਰ-ਹਾਜ਼ਰੀ ਵਿਚ ਹੋਈ ਸੀ ।

(੨) ਦੂਜਾ ਨੁਕਤਾ ਚੀਮਾ ਸਾਹਿਬ ਨੇ ਉਠਾਇਆ ਹੈ ਕਿ ੭ ਮਈ ੧੬੦੬ ਤੋਂ ੨੭ ਮਈ ੧੬ ੬ ਈਸਵੀ ਅਰਥਾਤ ੨੦ ਦਿਨ ਦੇ ਵਕਫ਼ੇ ਬਾਅਦ ਗੁਰੂ ਜੀ ਦੀ ਸ਼ਹਾਦਤ ਹੋ ਗਈ, ਇਸ ਲਈ ਚੁਗ਼ਲਖੋਰਾਂ ਨੇ ਕੋਈ ਗੁਰੂ ਜੀ ਵਲ ਉਂਗਲੀ ਨਾ ਉਠਾਈ ਜਾ ਉਹਨਾਂ ਨੂੰ ਮੌਕਾ ਨਹੀਂ ਮਿਲਿਆ ।

ਇਸਦੇ ਜਵਾਬ ਵਿਚ ਮੈਂ ਚੀਮਾ ਸਾਹਿਬ ਨੂੰ ਖੁਸਰੋ ਦੀ ਬਗਾਵਤ ਤੋਂ ਗੁਰੂ ਜੀ ਦੀ ਸ਼ਹਾਦਤ ਤਕ ਉਸ ਸਮੇਂ ਦੇ ਹਾਲਾਤ ਦਸਕੇ ਅਗੇ ਬਿਆਨ ਕਰਾਂਗਾ ਕਿ ਕੌਣ ਉਹ ਚੁਗਲਖੋਰ ਸੀ ਜਿਸਨੇ ਗੁਰੂ ਜੀ ਤੇ ਝੂਠੀ ਊਜ ਲਗਾਈ ਸੀ । ਜਦ ਖੁਸਰੋ ਨੇ ਬਗਾਵਤ ਕੀਤੀ ਤਾਂ ਜਹਾਂਗੀਰ ਨੇ ਸ਼ੇਖ ਫਰੀਦ ਬੁਖਾਰੀ (ਮੁਰਤਜ਼ਾ ਖਾਨ) ਨੂੰ ਖੁਸਰੋ ਨੂੰ ਹਰਾਉਣ ਤੇ ਪਕੜਨ ਲਈ ਮਗਰ ਭੇਜ ਦਿਤਾ ਅਤੇ ਫਿਰ ਜਹਾਂਗੀਰ ਵੀ ਪੰਜਾਬ ਵਲ ਆਉਣ ਲਗਾ । ਤੁਜ਼ਕਿ-ਜਹਾਂਗਰੀ ਅਨੁਸਾਰ ਜਦ ਜਹਾਂਗੀਰ ਥਾਨੇਸਰ ਪੁਜਾ ਤਾਂ ਉਸਨੂੰ ਖਬਰ ਮਿਲੀ ਕਿ ਨਜ਼ਾਮ ਥਾਨੇਸਰੀ ਨੇ ਖੁਸਰੋ ਦੀ ਮਦਦ ਕੀਤੀ ਹੈ । ਜਹਾਂਗੀਰ ਨੇ ਤੁਰੰਤ ਉਸਨੂੰ ਥਾਨੇਸਰ ਤੋਂ ਬਾਹਰ ਜਾਣ ਦਾ ਹੁਕਮ ਕੀਤਾ ਅਤੇ ਰਸਤੇ ਦਾ ਖਰਚਾ ਦੇਕੇ ਮੱਕੇ ਵਲ ਟੋਰ ਦਿਤਾ ।

ਫ਼ਿਰ ਜਹਾਂਗੀਰ ਲਿਖਦਾ ਹੈ ਕਿ ਮੈਂ ੧੬ ਤਰੀਕ ਜ਼ਿਲਹਜ (੧੪ ਅਪਰੈਲ ੧੬੦੬) ਈਸਵੀ ਨੂੰ ਸਰਾਇ ਕਾਜ਼ੀ ਸਾਂ, ਫਿਰ ੧੭ ਜਿਲਹਜ (੧੫ ਅਪਰੈਲ) ਦੀ ਸਵੇਰ ਨੂੰ ਸੁਲਤਾਨਪੁਰ ਪੁਜਾ, ਉਥੇ ਦੁਪਹਿਰ ਤਕ ਰਿਹਾ । ਫਿਰ ਪੁਲ ਤੋਂ ਪਾਰ ਹੋ ਗੋਇੰਦਵਾਲ ਪੁਜਾ । ਏਥੇ ਆਕੇ ਜਹਾਂਗੀਰ ਨੂੰ ਖਬਰ ਮਿਲੀ ਕਿ ਖੁਸਰੋ ਤੇ ਫਤਿਹ ਹਾਸਲ ਹੋ ਗਈ ਹੈ । ਇਸ ਲਈ ਹੁਣ ਜਹਾਂਗੀਰ ਹੌਲੀ ਹੌਲੀ ਅਗੇ ਵਧਦਾ ਹੈ । ੧੭ ਜਿਲਹਮ ਤੋਂ ੨੭ ਜਿਲਹਮ ਤਕ ਅਰਥਾਤ ੧੫ ਅਪਰੈਲ ਤੋਂ ੨੬ ਅਪਰੈਲ ਤਕ ਜਹਾਂਗੀਰ ਦਸ ਦਿਨ ਮਾਝੇ ਦੇ ਇਲਾਕੇ ਵਿਚ ਘੁੰਮਦਾ ਰਿਹਾ ਪ੍ਰੰਤੂ ਉਸ ਸਮੇਂ ਕਿਸੇ ਨੇ ਵੀ ਗੁਰੂ ਜੀ

ਵਲ ਉਂਗਲ ਨਾ ਉਠਾਈ ਕਿ ਉਹਨਾਂ ਕੋਲ ਖੁਸਰੋ ਆਇਆ ਸੀ ਤੇ ਗੁਰੂ ਜੀ ਨੇ ਉਹਨਾਂ ਦੀ ਮਦਦ ਕੀਤੀ। ਜਹਾਂਗੀਰ ਉਸ ਸਮੇਂ ਜਦ ਵੀ ਕਿਸੇ ਬਾਰੇ ਪਤਾ ਲਗਦਾ ਕਿ ਉਹ ਖੁਸਰੋ ਦਾ ਸਾਥੀ ਰਿਹਾ ਹੈ, ਬਾਦਸ਼ਾਹ ਉਸਨੂੰ ਦੰਡ ਦੇਂਦਾ।

੨੬ ਅਪਰੈਲ (੨੮ ਜਿਲਹਮ ੧੦੧੪ ਹਿਜਰੀ) ਨੂੰ ਬਾਦਸ਼ਾਹ ਜੈਪਾਲ ਅਪੜਦਾ ਹੈ। ਉਸ ਸਮੇਂ ਤਕ ਬਾਦਸ਼ਾਹ ਦਾ ਖਾਸ ਸੂਹੀਆ ਰਾਜਾ ਬਾਜੂ ਜੋ ਪੰਜਾਬੀ ਸੀ, ਨੇ ਵੀ ਗੁਰੂ ਜੀ ਵਲ ਕੋਈ ਉਂਗਲੀ ਨਾ ਉਠਾਈ। ੨੭ ਅਪਰੈਲ ਨੂੰ ਬਾਦਸ਼ਾਹ ਜੈਪਾਲ ਤੋਂ ਚਲਕੇ ਕਾਮਰਾਨ ਦੇ ਬਾਗ (ਲਾਹੌਰ ਲਾਗੇ) ਮੁਕਾਮ ਕਰਦਾ ਹੈ। ਉਥੇ ਇਕ ਮਈ ਨੂੰ ਖੁਸਰੋ ਨੂੰ ਗ੍ਰਿਫਤਾਰ ਕਰਕੇ ਬਾਦਸ਼ਾਹ ਦੇ ਅਗੇ ਪੇਸ਼ ਕੀਤਾ। ਬਾਦਸ਼ਾਹ ਨੇ ਉਸਨੂੰ ਜੇਲ੍ਹ ਭੇਜ ਦਿਤਾ ਅਤੇ ਫਿਰ ਉਸਦੇ ਦੋ ਸਾਥੀ ਅਬਦੁਲ ਰਹਿਮਾਨ ਅਤੇ ਹੁਸੈਨ ਬੇਗ ਨੂੰ ਖੋਤੇ ਤੇ ਗਾਂ ਦੀ ਖੱਲ ਵਿਚ ਮੜ੍ਹਕੇ ਖਤਮ ਕਰਨ ਦੀ ਸਜ਼ਾ ਦਿੱਤੀ। ਰਾਜੂ ਨੂੰ ਫਾਂਸੀ ਦੀ ਸਜ਼ਾ ਦਿਤੀ ਅਤੇ ਅੰਬਾ ਨੂੰ ਇਕ ਲੱਖ ਪੰਦਰਾਂ ਹਜ਼ਾਰ ਜੁਰਮਾਨਾ ਕੀਤਾ। ਇਸ ਤੋਂ ਬਿਨਾਂ ਖੁਸਰੋ ਦੇ ਐਲਫਿਨਸਟਨ ਅਨੁਸਾਰ ੭੦੦ ਸਾਥੀਆਂ ਨੂੰ ਫਾਂਸੀ ਦਿਤੀ ਗਈ। ਬਾਦਸ਼ਾਹ ਨੇ ਆਪਣੇ ਸਾਥੀਆਂ ਨੂੰ ਇਨਾਮ ਬਖਸ਼ੇ ਤੇ ਉਹ ਬਗਾਵਤ ਕੁਚਲ ਦਿਤੀ ਪਰ ਉਸ ਸਮੇਂ ਗੁਰੂ ਜੀ ਵਲ ਕਿਸੇ ਨੇ ਉਂਗਲੀ ਨਾ ਉਠਾਈ। ਲਗ ਭਗ ੨੦ ਮਈ ੧੬੦੬ ਈਸਵੀ ਦੇ ਨੇੜੇ ਗੁਰੂ ਜੀ ਦੇ ਵਿਰੁਧ ਸ਼ਰਈ ਮੁਸਲਮਾਨਾਂ ਨੇ ਉਂਗਲੀ ਉਠਾਈ। ਉਹਨਾਂ ਵਿਚ ਸ਼ੇਖ ਅਹਿਮਦ ਸਰਹੰਦੀ ਪ੍ਰਮੁਖ ਸੀ (ਵੇਰਵੇ ਲਈ ਦੇਖੋ ਮੇਰਾ ਲੇਖ "ਗੁਰੂ ਜੀ ਦੀ ਸ਼ਹਾਦਤ ਦਾ ਜ਼ੁੰਮੇਵਾਰ ਕੌਣ ?", ਸੀਸ ਗੰਜ ਮਾਸਿਕ ਜੂਨ ੧੯੯੯ ਅਤੇ ਗੁਰਮਤਿ ਪ੍ਰਕਾਸ਼, ਜੂਨ ੧੯੮੨) ਇਹਨਾਂ ਤੋਂ ਬਿਨਾਂ ਪੁਸਤਕਾਂ "ਸਾਚੀ ਸਾਖੀ" ਲੇਖਕ ਭਾਈ ਕਪੂਰ ਸਿੰਘ, ਲੇਖ "ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ" ਡਾਕਟਰ ਗੰਡਾ ਸਿੰਘ ਜੀ ਅਤੇ ਪੁਸਤਕ Sirhrnd through the ages ਸੰਪਾਦਕ ਡਾਕਟਰ ਫੌਜਾ ਸਿੰਘ)

ਸ਼ੇਖ ਅਹਿਮਦ ਸਰਹੰਦੀ, ਨਕਸ਼ਬੰਦੀ ਸਿਲਸਲਾਹ ਦਾ ਖਲੀਫਾ ਸੀ, ਉਹ ਗੁਰੂ ਜੀ ਦੇ ਗੁਰਮਤਿ ਦੇ ਪ੍ਰਚਾਰ ਤੋਂ ਬਹੁਤ ਔਖਾ ਸੀ ਅਤੇ ਇਸਲਾਮ ਲਈ ਖਤਰਾ ਸਮਝਦਾ ਸੀ। ਲੇਖ ਦਾ ਆਕਾਰ ਵਧ ਜਾਣ ਕਾਰਨ ਮੈਂ ਬਹੁਤ ਕੁਝ ਉਸ ਬਾਰੇ ਨਹੀਂ ਲਿਖਾਂਗਾ, ਸਿਰਫ ਉਸਦਾ ਇਕ ਪੱਤਰ ਹੀ ਇਥੇ ਦਰਜ ਕਰਾਂਗਾ ਜੋ "ਮਕਤੂਬਾਤਿ ਈਮਾਮ-ਏ-ਰਬਾਨੀ" ਵਿਚ ਸ਼ਾਮਿਲ ਹੈ। ਸ਼ੇਖ ਅਹਿਮਦ ਦਾ ਸੇਵਕ ਸ਼ੇਖ ਫਰੀਦ ਬੁਖਾਰੀ ਸੀ ਜਿਸਨੇ ਖੁਸਰੋ ਦੀ ਬਗਾਵਤ ਕੁਚਲੀ ਸੀ। ਉਸਦੇ ਦੁਆਰਾ ਸ਼ੇਖ ਅਹਿਮਦ ਨੇ ਜਹਾਂਗੀਰ ਦੇ ਕੰਨ ਭਰੇ। ਜਦੋਂ ਗੁਰੂ ਜੀ ਦੀ ਸ਼ਹਾਦਤ ਹੋਈ ਸੀ ਤਾਂ ਸ਼ੇਖ ਅਹਿਮਦ ਫੁਲਿਆ ਨਹੀਂ ਸੀ ਸਮਾਉਂਦਾ ਜੋ ਉਸਦੇ ਇਕ ਪੱਤਰ ਤੋਂ ਪ੍ਰਗਟ ਹੁੰਦੀ ਹੈ :—

"ਗੋਇੰਦਵਾਲ ਦੇ ਘ੍ਰਿਣਤ ਕਾਫਰ ਦਾ ਕਤਲ ਇਕ ਵਿਸ਼ੇਸ਼ ਸਫਲਤਾ ਦਾ ਚਿੰਨ੍ਹ ਹੈ ਕਾਫਰਾਂ ਦੀ ਜਮਾਤ ਦੇ ਜ਼ਵਾਲ ਦੀ ਭਾਰੀ ਨਿਸ਼ਾਨੀ ਹੈ ਉਸਨੂੰ ਯਕੀਨਨ ਪਤਾ ਸੀ ਕੀ ਉਸਦੇ ਕਤਲ ਦੇ ਪਿਛੋਕੜ ਨਾਲ ਕੋਈ ਧਾਰਮਿਕ ਮੰਤਵ ਸੰਬੰਧਤ ਨਹੀਂ ਸੀ ਕਿਉਂਕਿ ਪ੍ਰਸਿਧ ਫਕੀਰ ਸ਼ੇਖ ਨਿਜ਼ਾਮ ਥਾਨੇਸਰੀ ਨੂੰ ਵੀ ਖੁਸਰੋ ਦੀ ਹਮਾਇਤ ਦੇ ਸਿਲਸਲੇ ਵਿਚ ਹੀ ਮਕੇ ਜਲਾਵਤ ਕੀਤਾ ਗਿਆ ਹੈ ਫਿਰ ਵੀ ਉਹ ਚਾਅ ਵਿਚ ਫੁਲਿਆ ਨਹੀਂ ਸਮਾਉਂਦਾ ਅਤੇ ਹੋਣ ਵਾਲੀ ਘਟਨਾ ਦੀ ਖੁਸ਼ੀ ਵਿਚ ਉਸਦੇ ਸਵੈਸਨਮਾਨ ਦੇ ਭਾਵ ਉਭਰ ਰਹੇ ਸਨ। ਕਤਲ ਦਾ ਪ੍ਰਯੋਜਨ ਕੁਝ ਵੀ ਹੋਵੇ ਕਾਫਰ ਦਾ ਅਪਮਾਨ ਮੁਸਲਮਾਨਾਂ ਵਾਸਤੇ ਵਿਸ਼ੇਸ਼ ਪੁੰਨ ਦਾ ਕਾਰਜ ਹੈ। ਕਾਫਰ (ਗੁਰੂ ਜੀ) ਦੇ ਕਤਲ ਤੋਂ ਪਹਿਲੇ ਮੈਂ ਇਕ ਸੁਪਨਾ ਵੇਖਿਆ ਜਿਸ ਵਿਚ ਸਹਿਨਸ਼ਾਹ ਨੇ ਪੂਰਬੀ ਧਾਰਮਿਕ ਸੰਸਥਾਵਾਂ ਦੇ ਪੇਸ਼ਵਾ ਦੇ ਸਿਰ ਦਾ ਤਾਜ ਤੋੜ ਦਿਤਾ ਸੀ ਉਹ ਸਚਮੁਚ ਹੀ ਪੂਰਬੀ ਨਾਸਤਕਾਂ ਦਾ ਰਹਿਬਰ ਤੇ ਕਾਫਰਾਂ ਦੇ ਟੋਲੇ ਦਾ ਮੁਖੀ ਸੀ।"

ਹੁਣ ਚੀਮਾ ਸਾਹਿਬ ਨੂੰ ਗੁਰੂ ਜੀ ਦੀ ਸ਼ਹਾਦਤ ਦੇ ਵਿਸ਼ੇਸ਼ ਕਾਰਨ ਬਾਰੇ ਪਤਾ ਲਗ ਗਿਆ ਹੋਵੇਗਾ। ਹੋ ਸਕਦਾ ਹੈ ਹੋਰ ਵੀ ਕਿਸੇ ਨੇ ਉਂਗਲੀ ਗੁਰੂ ਜੀ ਵਲ ਉਠਾਈ ਹੋਵੇ ਪਰੰਤੂ ਇਤਿਹਾਸਕ ਸਬੂਤਾਂ ਅਨੁਸਾਰ ਸ਼ੇਖ ਅਹਿਮਦ ਹੀ ਮੁਖ ਦੋਸ਼ੀ ਸਾਬਤ ਹੁੰਦਾ ਹੈ ਜੋ ਗੁਰੂ ਜੀ ਦੀ ਸ਼ਹਾਦਤ ਦਾ ਤਤਕਾਲੀਨ ਕਾਰਨ ਬਣਿਆ। ਬਾਦਸ਼ਾਹ, ਮੁਰਤਜਾ ਖਾਨ ਦੇ ਕਹੇ ਨੂੰ ਮੋੜ੍ਹ ਨਹੀਂ ਸੀ ਸਕਦਾ ਕਿਉਂਕਿ ਉਸਨੇ ਖੁਸਰੋ ਦੀ ਬਗਾਵਤ ਚਲਾਈ ਸੀ। ਇਸ ਲਈ ਸ਼ੇਖ ਅਹਿਮਦ ਨੇ ਸ਼ੇਖ ਫਰੀਦ ਬੁਖਾਰੀ ਅਰਥਾਤ ਮੁਰਤਜ਼ਾ ਖਾਨ ਨੂੰ ਗੁਰੂ ਜੀ ਵਿਰੁਧ ਉਕਸਾਇਆ। ਅਗੋਂ ਮੁਰਤਜ਼ਾ ਖਾਨ ਨੇ ਜਹਾਂਗੀਰ ਨੂੰ ਗੁਰੂ ਜੀ ਵਿਰੁਧ ਕੀਤਾ। ਫਿਰ ਬਾਦਸ਼ਾਹ ਨੇ ਮੁਰਤਜ਼ਾ ਖਾਨ ਨੂੰ ਹੁਕਮ ਕੀਤਾ ਕਿ ਉਹ ਗੁਰੂ ਜੀ ਦੇ ਘਰ ਘਾਟ ਨੂੰ ਜ਼ਬਤ ਕਰ ਲਵੇ ਅਤੇ ਗੁਰੂ ਜੀ ਨੂੰ ਲਾਹੌਰ ਲਿਆਂਦਾ ਜਾਵੇ। ਹੁਕਮ ਦੀ ਤਾਮੀਲ ਹੋਈ, ਆਪ ਬਾਦਸ਼ਾਹ ਕਸ਼ਮੀਰ ਚਲਾ ਗਿਆ ਤੇ ਫਿਰ ਪਿਛੋਂ ਉਸਦੀ ਗੈਰ-ਹਾਜ਼ਰੀ ਵਿਚ ਗੁਰੂ ਜੀ ਨੂੰ ਤਸੀਹੇ ਦੇ ਕੇ ਸ਼ਹੀਦ ਕਰ ਦਿਤਾ ਗਿਆ। ਇਸ ਦੀ ਜਾਣਕਾਰੀ ਉਸਦੀ ਸਵੈ ਜੀਵਨੀ ਤੋਂ ਹੁੰਦੀ ਹੈ :—

"ਬਾਦਸ਼ਾਹਾਂ ਦੇ ਆਮ ਕਰਕੇ ਕੰਨ ਹੀ ਹੁੰਦੇ ਹਨ ਅਖਾਂ ਨਹੀਂ ਹੁੰਦੀਆਂ। ਗੋਇੰਦਵਾਲ ਦੇ ਹਿੰਦੂ ਪੀਰ ਬਾਰੇ ਮੈਨੂੰ ਰੀਪੋਰਟਾਂ ਪੁਜੀਆਂ। ਮੈਂ ਉਸ ਦੀ ਗ੍ਰਿਫਤਾਰੀ ਦਾ ਹੁਕਮ ਦਿਤਾ ਤੇ ਯਾਸਾ ਤੇ ਸਿਆਸਤ ਅਧੀਨ ਮੁਕਦਮਾ ਚਲਾਉਣ

ਦਾ ਹੁਕਮ ਦੇ ਦਿਤਾ ਅਤੇ ਇਹ ਹਦਾਇਤ ਕਰਕੇ ਕਿ ਫੈਸਲਾ ਮੈਂ ਆਪ ਹੀ ਮੁੜਕੇ ਕਰਾਂਗਾ, ਆਪ ਕਸ਼ਮੀਰ ਚਲਾ ਗਿਆ। ਜਦੋਂ ਮੁੜਕੇ ਆਇਆ ਤਾਂ ਮੁਆਮਲਾ ਖਤਮ ਹੋ ਚੁਕਾ ਸੀ।"

(ਦੇਖੋ ਰਣਜੀਤ ਵੀਕਲੀ ਬੰਬਈ, ੬ ਜੂਨ ੧੯੭੫)

ਦੀਵਾਨ ਚੰਦੂ ਦਾ ਸ਼ਹਾਦਤ ਵਿਚ ਕੀ ਰੋਲ ਸੀ? ਉਹ ਸ਼ੱਕੀ ਹੈ ਜੋ ਕੁਝ ਸਾਡੇ ਗਰੰਥਾਂ ਦੇ ਲਿਖਾਰੀਆਂ ਨੇ ਉਸ ਨੂੰ ਅਹਿਮੀਅਤ ਦਿਤੀ ਹੈ, ਉਸ ਯੋਗ ਉਹ ਨਹੀਂ ਹੈ। ਜਦ ਬਾਦਸ਼ਾਹ ਵਾਪਸ ਕਸ਼ਮੀਰ ਤੋਂ ਆਇਆ, ਉਸਨੇ ਗੁਰੂ ਜੀ ਬਾਰੇ ਪੁਛਿਆ ਤਾਂ ਅਗੋਂ ਚੰਦੂ ਨੇ ਝੂਠ ਬੋਲਦਿਆਂ ਕਿਹਾ ਕਿ ਆਪ ਜੀ ਦੇ ਕਸ਼ਮੀਰ ਜਾਣ ਤੋਂ ਕੁਝ ਚਿਰ ਬਾਅਦ ਗੁਰੂ ਜੀ ਹੈਜ਼ੇ ਨਾਲ ਮਰ ਗਏ ਸਨ (ਵੇਰਵੇ ਲਈ ਦੇਖੋ, ਗੁਰ-ਬਿਲਾਸ ਪਾਤਸ਼ਾਹੀ ੬, ਅਧਿਆਇ ੮, ਗੁਰ ਪ੍ਰਤਾਪ ਸੂਰਜ-ਰਾਸ ੪, ਅੰਸੂ ੪੬ ਤੇ ਤਵਾਰੀਖ ਗੁਰੂ ਖਾਲਸਾ, ਪੰਨਾ ੭੭੦ ਅਤੇ ਪੁਸਤਕ ਚੋਣਵੇਂ ਫੁਲ, ਪੰਨਾ ੧੪੪)

ਉਂਜ ਚੀਮਾ ਸਾਹਿਬ ਨੇ ਵੀ ਚੰਦੂ ਨੂੰ ਸ਼ਹਾਦਤ ਵਿਚ ਪੂਰੀ ਤਰ੍ਹਾਂ ਸਰਗਰਮ ਨਹੀਂ ਮੰਨਿਆ। ਗੁਰੂ ਜੀ ਦੇ ਸਮਕਾਲੀਨ ਸਰੋਤਾਂ ਵਿਚ ਚੰਦੂ ਦਾ ਨਾਮ ਨਹੀਂ ਆਉਂਦਾ। ਤੁਜ਼ਕਿ-ਜਹਾਂਗੀਰੀ ਵਿਚ ਚੰਦੂ ਦਾ ਨਾਮ ਨਹੀਂ ਹੈ, ਸ਼ਤਬੂ ਬਹਿਰਾਮ ਦੀ ਲਿਖਤ ਜੋ ਸ਼ਹਾਦਤ ਤੋਂ ੪੦-੪੫ ਸਾਲ ਬਾਅਦ ਲਿਖੀ ਗਈ, ਵਿਚ ਵੀ ਚੰਦੂ ਨਾਮ ਨਹੀਂ ਆਉਂਦਾ, ਜੇਸ਼ਟ ਐਗਜ਼ੇਵੀਅਰ ਜੋ ਉਸ ਸਮੇਂ ਲਾਹੌਰ ਮੌਜੂਦ ਸੀ, ਨੇ ਆਪਣੇ ਇਕ ਪਤਰ ਵਿਚ ਗੁਰੂ ਜੀ ਦੀ ਸ਼ਹਾਦਤ ਦਾ ਜ਼ਿਕਰ ਕੀਤਾ, ਵਿਚ ਚੰਦੂ ਦਾ ਨਾਮ ਨਹੀਂ ਆਉਂਦਾ, ਇਹਨਾਂ ਤੋਂ ਬਿਨਾਂ ਡਾਕਟਰ ਮੈਕਾਫ ਜੋ ਜਹਾਂਗੀਰ ਦਾ ਸ਼ਾਹੀ ਡਾਕਟਰ ਸੀ ਨੇ ਵੀ ਆਪਣੇ ਇਕ ਪਤਰ ਵਿਚ ਗੁਰੂ ਜੀ ਦੀ ਸ਼ਹਾਦਤ ਦਾ ਜ਼ਿਕਰ ਕੀਤਾ ਹੈ ਪਰ ਉਸ ਵਿਚ ਵੀ ਚੰਦੂ ਦਾ ਨਾਮ ਨਹੀਂ ਆਉਂਦਾ। ਇਸ ਲਈ ਡਾਕਟਰ ਗੰਡਾ ਸਿੰਘ ਜੀ ਨੇ ਚੰਦੂ ਨੂੰ ਗੁਰੂ ਜੀ ਦੀ ਸ਼ਹਾਦਤ ਤੋਂ ਅਲੱਗ ਕਰ ਦਿਤਾ ਹੈ। (ਦੇਖੋ The Sikh Review ਦਾ ਡਾ: ਗੰਡਾ ਸਿੰਘ ਅੰਕ, ਫਰਵਰੀ ੧੯੮੮)

ਇਹਨਾਂ ਤੋਂ ਬਿਨਾਂ ਜੋ ਤਿਲਕ ਦੀ ਰਸਮ ਬਾਰੇ ਨੁਕਤਾ ਉਠਾਇਆ, ਉਸਦਾ ਸਿਖ ਇਤਿਹਾਸ ਵਿਚ ਅਭਾਵ ਰਿਹਾ ਹੈ। ਹਾਂ, ਜੇ ਹਿੰਦੂ ਸੰਸਕਾਰਾਂ ਵਾਲੇ ਸਿਖ ਤਿਲਕ ਲਗਾ ਲੈਂਦੇ ਸਨ ਤਾਂ ਗੁਰੂ ਜੀ ਦੀ ਉਹਨਾਂ ਨਾਲ ਕੋਈ ਅਸੰਮਤੀ ਨਹੀਂ ਸੀ, ਉਂਝ ਰਹਿਤਨਾਮਿਆਂ ਤੇ ਸਿਖ ਮਰਯਾਦਾ ਵਿਚ ਤਿਲਕ ਲਗਾਉਣ ਦਾ ਕੋਈ ਜ਼ਿਕਰ ਨਹੀਂ ਆਉਂਦਾ। ਇਹ ਤਾਂ ਠੀਕ ਹੈ ਕਿ ਗੁਰ ਸਾਹਿਬਾਨ ਦੇ ਸਮੇਂ ਗੁਰਗਦੀ ਦੇਣ ਤੇ ਉਤਰਾਧਿਕਾਰੀ ਦੇ ਤਿਲਕ ਲਗਾਇਆ ਜਾਂਦਾ ਸੀ, ਇਸੇ ਤਰ੍ਹਾਂ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਤਕ ਹੁੰਦਾ ਰਿਹਾ ਪਰੰਤੂ ਹਰ ਸਿਖ ਤਿਲਕ ਲਗਾਉਂਦਾ ਸੀ, ਮੰਨਣ ਯੋਗ ਨਹੀਂ। ਭਾਈ ਗੁਰਦਾਸ ਦੀਆਂ ਵਾਰਾਂ ਵਿਚੋਂ ਹਵਾਲਾ ਦਿਤਾ ਗਿਆ :—

"ਮੱਥੇ ਟਿਕੇ ਲਾਲ ਲਾਇ ਸਾਧ ਸੰਗਤ ਚਲ ਜਾਇ ਬਹੰਦੇ"

ਇਸ ਦਾ ਅਰਥ ਪੰਡਤ ਨਰੈਣ ਸਿੰਘ ਜੀ ਇਸ ਪ੍ਰਕਾਰ ਕਰਦੇ ਹਨ, "ਮਥੇ ਤੇ ਪ੍ਰੇਮ ਦਾ ਟਿਕਾ ਲਾਕੇ ਸਾਧ ਸੰਗਤ ਵਿਚ ਰਲਕੇ ਜਾ ਬਹਿੰਦੇ ਹਨ।" ਇਸ ਤੋਂ ਬਿਨਾਂ ਭਾਈ ਭਾਈ ਸਾਹਿਬ ਜੀ ਦੀਆਂ ਵਾਰਾਂ ਦੀ ਇਕ ਹੋਰ ਤੁਕ ਵਾਚਣ ਯੋਗ ਹੈ :—

"ਬਾਰਹ ਤਿਲਕ ਮਿਟਾਇਕੈ
ਗੁਰਮੁਖ ਤਿਲਕ ਨੀਸਾਨ ਚੜ੍ਹਾਯਾ।"

(ਦੇਖੋ ਸਟੀਕ ਵਾਰਾਂ ਭਾਈ ਗੁਰਦਾਸ ਕ੍ਰਿਤ ਪੰਡਤ ਨਰੈਣ ਸਿੰਘ ਗਿਆਨੀ (ਲਾਹੌਰ ਵਾਲੇ) ਛਾਪਕ ਜਵਾਹਰ ਸਿੰਘ ਕਿਰਪਾਲ ਸਿੰਘ, ਅੰਮ੍ਰਿਤਸਰ)

ਉਪਰੋਕਤ ਤੁਕਾਂ ਵਿਚੋਂ ਤਿਲਕ ਦੇ ਅਰਥ ਲਭੋ ਤਾਂ ਇਹ ਤਿਲਕ ਬਾਹਰਮੁਖੀ ਸਿਧ ਨਹੀਂ ਹੁੰਦਾ, ਅੰਤਰਮੁਖੀ ਹੈ। ਇਹ ਪ੍ਰੇਮ ਦਾ ਤਿਲਕ ਜਾਂ ਗੁਰਮੁਖਤਾ ਦਾ ਤਿਲਕ ਗੁਰ ਸ਼ਬਦ ਹੈ, ਚਾਹੇ ਉਹ ਦੇਹਧਾਰੀ ਤੋਂ ਪ੍ਰਗਟ ਹੁੰਦਾ ਹੈ ਜਾਂ ਗ੍ਰੰਥ ਗੁਰੂ ਤੋਂ, ਉਹ ਸੱਚਾ ਤਿਲਕ ਹੈ, ਜਿਸ ਦਾ ਜਾਪ ਸਿਖ ਨੇ ਕਰਨਾ ਹੈ। ਖੁਸਰ ਦੇ ਤਿਲਕ ਲਗਾਉਣ ਬਾਰੇ ਭਾਈ ਵੀਰ ਸਿੰਘ ਜੀ ਦੇ ਵਿਚਾਰ ਪੜ੍ਹਨ ਯੋਗ ਹਨ :—

"ਤਿਲਕ ਵਾਲੀ ਗਲ ਵੀ ਬਨਾਵਟੀ ਚੁਗਲੀ ਹੈ। ਜੋ ਗੁਰੂ ਜੀ ਦੇ ਵਰਤਾਉ ਨੂੰ ਵਧੇਰੇ ਸੰਗੀਨ ਕਰਨ ਲਈ ਪਾਤਸ਼ਾਹ ਨੂੰ ਦਸੀ ਗਈ ਹੈ। ਸਤਿਗੁਰਾਂ ਦੇ ਘਰ ਵਿਚ ਤਿਲਕ ਕੇਵਲ ਆਪਣੇ ਜਾਨਸ਼ੀਨ ਨੂੰ ਦੇਂਦੇ ਸਨ, ਹੋਰ ਕਦੇ ਕਿਸੇ ਨੂੰ ਨਹੀਂ ਸਨ ਦੇਂਦੇ। ਅਕਬਰ ਤੀਸਰੇ ਸਤਿਗੁਰਾਂ ਪਾਸ ਆਇਆ ਤਿਲਕ ਨਹੀਂ ਦਿਤਾ, ਇਕ ਰਾਜਾ ਤੀਸਰੇ ਸਤਿਗੁਰਾਂ ਪਾਸ ਇਕ ਪੰਜਵੇਂ ਪਾਤਸਾਹ ਪਾਸ ਆਇਆ ਤਿਲਕ ਨਹੀਂ ਦਿਤਾ। ਸੋ ਇਹ ਵੀ ਥੱਪੀ ਹੋਈ ਊਜ ਸੀ।"

(ਦੇਖੋ ਗੁਰ ਚਮਤਕਾਰ ਜਿਲਦ ਚੌਥੀ ਕ੍ਰਿਤ ਭਾਈ ਵੀਰ ਸਿੰਘ, ਪੰਨਾ ੧੨੮, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੭੩)

ਇਸ ਪ੍ਰਕਾਰ ਜੋ ਚੀਮਾ ਸਾਹਿਬ ਨੇ ਮੇਰੇ ਲੇਖ ਬਾਰੇ ਨੁਕਤੇ ਉਠਾਏ ਹਨ, ਉਹ ਠੀਕ ਨਹੀਂ ਹਨ।

**ਸਪਾਦਕ ਵਲੋਂ :**

ਅਸੀਂ ਗਿਲ ਸਾਹਿਬ ਦਾ ਮੋੜਵਾਂ ਪ੍ਰਤੀਕਰਮ ਪੂਰੇ ਦਾ ਪੂਰਾ ਪ੍ਰਕਾਸ਼ਤ ਕਰ ਦਿਤਾ ਹੈ, ਭਾਵੇਂ ਇਹ ਅਸਲ ਲੇਖ ਨਾਲੋਂ ਦੁਗਣਾ ਹੈ। ਸਥਾਨ ਦੀ ਘਾਟ ਕਾਰਨ ਅਸੀਂ ਕੁਝ ਗਲਾਂ ਤੇ ਟਿਪਣੀ ਅਜੇ ਰਾਖਵੀਂ ਰੱਖੀ ਹੈ।

—ਜਗਦੀਸ਼ ਸਿੰਘ

# ਅਦਬੀ ਦਰਬਾਰ ਪੰਜਾਬ ਵਲੋਂ ਲੇਖਕਾਂ ਨੂੰ ਸਫਰ ਪਾਸ ਦੇਣ ਦੀ ਮੰਗ

ਜਲੰਧਰ—ਅਦਬੀ ਦਰਬਾਰ ਪੰਜਾਬ ਦੀ ਮਹਾਨਾ ਬੈਠਕ ਜਨਾਬ ਬਖਸ਼ੀ ਰਾਮ ਕੌਸ਼ਲ, ਅਮਰ ਸਿੰਘ ਜੋਸ਼, ਸਰਦਾਰੀ ਲਾਲ ਤਾਰਾ, ਖੁਸ਼ੀ ਰਾਮ ਰਿਸ਼ੀ ਅਤੇ ਮੁਸ਼ਕਿਲ ਮੂਨਕ ਦੀ ਸਾਂਝੀ ਪ੍ਰਧਾਨਗੀ ਹੇਠ ਹੋਈ ਜਿਸ ਵਿਚ ਦਰਬਾਰ ਵਲੋਂ ਅਦਬੀ ਸਰਗਰਮੀਆਂ ਤੇਜ਼ ਕਰਨ ਅਤੇ ਦਰਬਾਰ ਵਲੋਂ ਸ਼ਾਇਰਾਂ ਦਾ ਸਨਮਾਨ ਕਰਨ ਸੰਬੰਧੀ ਵਿਚਾਰ ਵਟਾਂਦਰਾ ਕੀਤਾ ਗਿਆ। ਇਸ ਉਪਰੰਤ ਇਕ ਮਤੇ ਰਾਹੀਂ ਡਾ: ਰਵਿੰਦਰ ਰਵੀ ਦੀ ਮੌਤ ਤੇ ਡੂੰਘਾ ਅਫਸੋਸ ਪ੍ਰਗਟ ਕੀਤਾ ਗਿਆ। ਇਕ ਮਤੇ ਰਾਹੀਂ ਸਰਬ ਸੰਮਤੀ ਨਾਲ ਪੰਜਾਬ ਸਰਕਾਰ ਤੋਂ ਮੰਗ ਕੀਤੀ ਗਈ ਕਿ ਸਾਹਿਤਕ ਸਮਾਗਮਾਂ ਵਿਚ ਸ਼ਾਮਲ ਹੋਣ ਲਈ ਸਫਰ ਕਰਨ ਵਾਲੇ ਸਾਹਿਤਕਾਰਾਂ ਨੂੰ ਫਰੀ ਬਸ ਪਾਸ ਦਿਤੇ ਜਾਣ ਤਾਂ ਜੋ ਵਧ ਤੋਂ ਵਧ ਗਿਣਤੀ ਵਿਚ ਸਾਹਿਤਕਾਰ ਸਮਾਗਮਾਂ ਵਿਚ ਸ਼ਾਮਲ ਹੋ ਕੇ ਸਾਹਿਤ ਸੇਵਾ ਕਰ ਸਕਣ। ਆਮ ਵੇਖਣ ਵਿਚ ਆਇਆ ਹੈ ਕਿ ਬਹੁਤੇ ਲੇਖਕ ਕਿਰਾਇਆ ਨਾ ਭਰ ਸਕਣ ਕਾਰਨ ਸਮਾਗਮਾਂ ਵਿਚ ਸ਼ਾਮਿਲ ਹੋਣ ਤੋਂ ਵਾਂਝੇ ਰਹਿ ਜਾਂਦੇ ਹਨ। ਇਸ ਸੰਬੰਧੀ ਗਵਰਨਰ ਪੰਜਾਬ ਨੂੰ ਮਿਲਣ ਲਈ ਇਕ ਕਮੇਟੀ ਬਣਾਈਗਈ। ਇਸ ਉਪਰੰਤ ਅਦਬੀ ਦਰਬਾਰ ਪੰਜਾਬ ਦੇ ਪ੍ਰਧਾਨ ਜਨਾਬ ਬਖਸ਼ੀਰਾਮਕੌਸ਼ਲ ਨੇਰੁਬਾਈ ਦੀਬਣਤਰ ਬਾਰੇ ਚਾਨਣਾਪਾਇਆ। ਇਸ ਤੋਂ ਬਾਦ ਇਕ ਸ਼ਾਨਦਾਰ ਮੁਸ਼ਾਇਰਾ ਕੀਤਾ ਗਿਆ ਜਿਸ ਵਿਚ ਸੁਰਿੰਦਰ ਸੋਹਲ ਸੁਰਜੀਤ ਸਿੰਘ ਫਲੋਰਾ, ਉਂਕਾਰ ਪ੍ਰੀਤ ਸਿੰਘ, ਸੁਸ਼ੀਲ ਦੁਸਾਂਝ, ਕਸ਼ਮੀਰਾ ਸਿੰਘ ਮਾਹੀ, ਸ਼ੌਕਤ ਢੰਡਵਾੜਵੀ, ਸੁਰਿੰਦਰ ਭਾਰਤੀ, ਪ੍ਰੋ: ਜਸਵੰਤ ਬੇਗੋਵਾਲ, ਆਰਿਫ਼ ਗੋਬਿੰਦਪੁਰੀ, ਦਾਗੀ ਅਲਾਵਲਪੁਰੀ, ਸੁਰਜੀਤ ਅਮਰ, ਸੋਢੀ ਰਾਣਾ, ਧਰਮ ਪਾਲ ਖੁਸ਼ਦਿਲ, ਦੇਵ ਰਾਜ ਨਾਜ਼, ਹਰਭਜਨ ਸਿੰਘ ਬੈਂਸ, ਰਾਏ ਚੰਦ ਰਾਏ, ਆਦਿਲ ਦਿਆਲਪੁਰੀ, ਮੁਖਤਿਆਰ ਮਿੱਤਰ, ਸਰਵਣ ਸਿੱਧੂ, ਸੁਖਦੇਵ ਕੌਰ ਚਮਕ, ਗੁਰਦਿਆਲ ਰੌਸ਼ਨ, ਡੀ. ਆਰ, ਧਵਨ, ਸੰਤੋਖ ਸਿੰਘ ਸਫਰੀ, ਉਲਫਤ ਬਾਜਵਾ, ਪ੍ਰੀਤਮ ਸਿੰਘ ਪ੍ਰੀਤਮ, ਚਮਨ ਸੁਲਤਾਨਪੁਰੀ, ਅਮਰ ਸਿੰਘ ਜੋਸ਼, ਖੁਸ਼ੀ ਰਾਮ ਰਿਸ਼ੀ, ਮੁਸ਼ਕਿਲ ਮੂਨਕ, ਸਰਦਾਰੀ ਲਾਲ ਤਾਰਾ ਅਤੇ ਬਖਸ਼ੀ ਰਾਮ ਕੌਸ਼ਲ ਨੇ ਆਪਣਾ ਕਲਾਮ ਸੁਣਾਕੇ ਮਹਿਫ਼ਲ ਦਾ ਖੂਬ ਰੰਗ ਬੰਨਿਆ।

ਗੁਰਦਿਆਲ ਰੌਸ਼ਨ,
ਆਫਿਸ ਸਕੱਤਰ।

ਪੁਸਤਕ ਚਰਚਾ

# ਕੌੜਾ ਸ਼ਰਬਤ

## (ਗ਼ਜ਼ਲ ਸੰਗ੍ਰਹਿ)

ਲੇਖਕ : **ਇੰਦਰੇਸ਼ (ਕਨੇਡਾ)**
ਪ੍ਰਕਾਸ਼ਕ : **ਆਰਸੀ ਪਬਲਿਸ਼ਰਜ਼, ਦਿੱਲੀ**

"ਇੰਦਰੇਸ਼" ਪੰਜਾਬੀ ਗ਼ਜ਼ਲ ਦੇ ਖੇਤਰ ਵਿਚ ਨਵਾਂ ਹਸਤਾਖਰ ਏ। ਪਰ ਉਸਦਾ ਗ਼ਜ਼ਲ ਸੰਗ੍ਰਹਿ ਪੜ੍ਹਦਿਆਂ ਹੀ ਅੱਸ਼ ਅੱਸ਼ ਕਰ ਉੱਠਿਆ। ਇਸ ਵਿਚ ਜਿੰਨੀਆਂ ਪਿਆਰੀਆਂ ਗ਼ਜ਼ਲਾਂ ਹਨ, ਓਨਾਂ ਹੀ ਪਿਆਰਾ ਹੈ ਸੁਰਿੰਦਰ ਧੰਜਲ (ਲੈਕਚਰਾਰ, ਡੀਪਾਰਟਮੈਂਟ ਆਫ਼ ਕੰਮਪਿਊਟਿੰਗ ਸਾਇੰਸ, ਯੂਨੀਵਰਸਿਟੀ ਆਫ ਅਲਬਰਟਾ ਐਂਡ ਮੰਟਨ, ਕਨੇਡਾ) ਵਲੋਂ ਲਿਖਿਆ ਵਿਸ਼ਥਾਰ ਸਹਿਤ ਮੁਖ ਬੰਦ। ਸੰਗ੍ਰਹਿ ਪੜ੍ਹਦਿਆਂ ਮਨ ਵਾਰ ਵਾਰ ਸਵਾਲ ਕਰਦਾ ਰਿਹਾ ਕਿ ਇਹ ਪਰਪਕ ਗ਼ਜ਼ਲਗੋ ਕਿਹੜੀ ਕੁੰਦਰੋ ਛੁਪਿਆ ਬੈਠਾ ਰਿਹੈ ?

"ਇੰਦਰੇਸ਼" ਗ਼ਜ਼ਲਗੋ ਵੀ ਹੈ। ਇਕ ਅਦਾਕਾਰ, ਉਰਦੂ-ਹਿੰਦ-ਪੰਜਾਬੀ ਦੇ ਇਕ ਸਾਂਝੇ ਰੇਡੀਓ ਪ੍ਰੋਗਰਾਮਾਂ ਦਾ ਪ੍ਰੋਡਿਊਸਰ ਤੇ ਅਨਾਊਂਸਰ ਵੀ ਹੈ।

"ਇੰਦਰੇਸ਼" ਦੀਆਂ ਗ਼ਜ਼ਲਾਂ ਦੇ ਹਰ ਸ਼ੇਅਰ ਤੇ "ਅਸ਼ਕੇ" ਕਹਿਣ ਨੂੰ ਮਨ ਕਰਦਾ ਹੈ।

"ਇੰਦਰੇਸ਼" ਦੀਆਂ ਗ਼ਜ਼ਲਾਂ ਵਿਚ ਕਮਾਲ ਦੀ ਸ਼ਬਦ ਜੜ੍ਹਤ ਹੈ ਤੇ ਕਿਤੇ ਵੀ ਬਨਵਟੀਪਨ ਨਹੀਂ ਝਲਕਦਾ ਬਿੰਬਾਂ ਦੀ ਨਵੀਨਤਾ ਹੈ ਤੇ ਸਾਰੀਆਂ ਗ਼ਜ਼ਲਾਂ ਧੁਰ ਅੰਦਰੋਂ ਨਿਕਲੀਆਂ ਪ੍ਰਤੀਤ ਹੁੰਦੀਆਂ ਨੇ।

ਉਸਦੀਆਂ ਗ਼ਜ਼ਲਾਂ ਵਿਚ ਪੰਜਾਬ ਵਿਚ ਵਾਪਰ ਰਹੇ ਸੰਕਟ ਦਾ ਵਰਨਣ ਹੈ :

ਇਕ ਤੰਦ ਹੋਵੇ ਗੱਠੀਏ, ਇਥੇ ਤਾਂ ਤਾਣੀ ਉਲਝੀ,
ਮਿੱਟੀ ਪਲੀਤ ਕੀਤੀ, ਰਲਕੇ ਪੰਜਾਬ ਦੀ।

ਉਸਦੀਆਂ ਗ਼ਜ਼ਲਾਂ ਹੁਸਨ-ਇਸ਼ਕ ਭਰਪੂਰ ਵੀ ਹਨ। ਗ਼ਜ਼ਲਾਂ ਵਿਚ ਜਨਮ ਭੂਮੀ ਤੋਂ ਵਿਛੜਨ ਦਾ ਦਰਦ ਵੀ ਰੂਪਮਾਨ ਹੈ।

ਪੰਜਾਬੀ ਗ਼ਜ਼ਲ ਦੇ ਖੇਤਰ ਵਿਚ "ਇੰਦਰੇਸ਼" ਭਾਵੇਂ ਨਵਾਂ ਹਸਤਾਖ਼ਰ ਏ, ਪਰ ਇਹ ਪਹਿਲਾ ਸੰਗ੍ਰਹਿ ਹੀ ਉਸਦੀ ਇਕ ਪ੍ਰਾਪਤੀ ਬਣ ਗਿਆ ਹੈ।

ਮਹਿੰਦਰ ਭੱਟੀ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ





## ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪਕੇ ਰੰਗਾਂ ਵਿਚ ਬਣੇ ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ ਫਰਨੀਚਰ ਲਈ ਪਧਾਰੋ ਜਾਂ ਲਿਖੋ।

## ਨਾਮਧਾਰੀ ਏਜੰਸੀਜ਼

੨/੨੦੬੯, ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ,
ਚਾਂਦਨੀ ਚੌਂਕ, ਦਿਲੀ-੧੧੦੦੦੬

**Manufacturers & Suppliers of :**

**TUKRIDAR PRINTED SHAMIANAS & KANATS**
**FOR ALL KINDS, IN ATTRACTIVE AND GUARANTEED FAST COLOURS**
**WOODEN & STEEL FURNITURE**
**& PADESTALFAN ETC.**

**PLEASE CONTACT**

**Phones :** Office : 2528411
" : 2510345
Resi. : [illegible]

# Namdhari Agencies

2/2068 CHAH ANDARA, (Behind Jubilee Cinema)
CHANDNI CHOWK, DELHI-110006.

Registered No. PB/JL—253 MONTHLY WARIAM AUGUST 1989
Registered with the Registrar of News Papers for India No. 26453/75



ਐਡਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।
Monthly WARIAM, Ladowali Road, Jalandhar-144001.